੧ ਓ ਸਤਿਗੁਰ ਪ੍ਰਸਾਦਿ ॥

ਜਗਤੁ ਜਲੰਦਾ ਰਖਿ ਲੈ ਅਪਣੀ ਕਿਰਪਾ ਧਾਰਿ ॥
ਜਿਤੁ ਦੁਆਰੈ ਉਬਰੈ ਤਿਤੈ ਲੈਹੁ ਉਬਾਰਿ ॥

# ਤਤੀਆਂ ਬਰਫਾਂ

* ਰਚਿਤ *

ਸ੍ਰ: ਦੇਵਾ ਸਿੰਘ 'ਕਿਰਤੀ' ਗੁਜਰਾਂਵਾਲੀਆ

ਸ਼ਰੀਫਪੁਰਾ, ਸ੍ਰੀ ਅੰਮ੍ਰਿਤਸਰ

ਕਰਤਾ:-'ਰਬੀ ਖੇਡਾਂ', 'ਸਿੱਖੀ ਦਾ ਬੂਟਾ', 'ਚੰਨਣ ਛਾਵਾਂ' ਆਦਿ।



ਪ੍ਰਕਾਸ਼ਕ :-

ਗੁਰੂ ਰਾਮਦਾਸ ਪੁਸਤਕ ਭੰਡਾਰ

ਚੌਂਕ ਘੰਟਾ ਘਰ, ਸ੍ਰੀ ਅੰਮ੍ਰਿਤਸਰ ਜੀ

ਪਹਿਲੀ ਵਾਰ ੧੦੦੦ ਵਸਾਖ ਸੰ: ੨੦੧੪ ਮੂਲ ੧॥)

# ਤੱਤੀਆਂ ਬਰਫਾਂ

ਕਾਕਾ ਮੋਹਰ ਸਿੰਘ 'ਬੀਰ'

ਦਿਸਨ ਬਰਫਾਂ ਪੀਂਦੇ ਲੋਕੀਂ ਅੰਦਰੋਂ ਬਾਹਰੋਂ ਠਰਦੇ ।
ਅੱਗ ਈਰਖਾ ਥਾਂ ਥਾਂ ਭੜਕੇ ਗਲ ਨਾ ਮੂਲੋਂ ਜਰਦੇ ।
ਗ੍ਰਹਿਸਤੀ ਅਤੇ ਤਿਆਗੀ ਵੇਖੇ ਤਪਦੇ ਪਏ ਕੁਰਲਾਂਦੇ ।
ਜ਼ੁਲਮੀ ਅੱਗ ਬੁਝਾਵਣ ਖਾਤ੍ਰ ਬੀਰ ਚਰਖੀਆਂ ਚੜ੍ਹਦੇ ।

# ਮੇਰੀ ਬੇਨਤੀ

ਇਕਨਾ ਸਿਧਿ ਨਾ ਬੁਧਿ ਨ ਅਕਲਿ ਸਰ ਅਖਰ ਕ ਭੇਉ ਨ ਲਹੰਤਿ ॥
ਨਾਨਕ ਤੇ ਨਰ ਅਸਲਿ ਖਰ ਜੋ ਬਿਨੁ ਗੁਣ ਗਰਬੁ ਕਰੰਤ ॥
ਪੜਿਆ ਮੂਰਖੁ ਆਖੀਐ ਜਿਸੁ ਲਬੁ ਲੋਭੁ ਅਹੰਕਾਰ ॥

ਪਾਠਕਾਂ ਦੀ ਸੇਵਾ ਵਿਚ ਖਾਸ ਕਰਕੇ ਬੇਨਤੀ ਹੈ ਕਿ ਇਹ ਪੁਸਤਕ ਕਿਸੇ ਮਾਨ ਵਡਿਆਈ ਵਾਸਤੇ ਨਹੀਂ ਲਿਖੀ ਗਈ ਸਗੋਂ ਸਾਰੇ ਪੁਰਾਣੇ ਨਵੇਂ ਖਿਆਲ ਕਠੇ ਕਰਕੇ ਆਪਣੇ ਦਿਲ ਦੇ ਵਲ-ਵਲੇ ਹਨ ਤੇ ਏਹ ਸਚ ਹੈ ਨਾਂ ਮੇਰੇ ਆਪਣੇ ਵਿਚ ਤੇ ਨਾ ਏਸ ਪੁਸਤਕ ਵਿਚ ਕੋਈ ਉਹ ਗੁਣ ਹੈ ਜਿਸ ਤੇ ਮਾਨ ਕੀਤਾ ਜਾ ਸਕੇ। ਏਸ ਲਈ ਭੁਲ ਚੁਕ ਖਿਮਾਂ ਕਰਨ ਦੀ ਕ੍ਰਿਪਾ ਕਰਨੀ। "ਭੁਲਨ ਅੰਦਰ ਸਭ ਕੋ ਅਭੁਲ ਗੁਰੂ ਕਰਤਾਰ ॥"

# ਧੰਨਵਾਦ

ਪਹਿਲਾਂ ਕੋਟ ਕੋਟ ਧੰਨਵਾਦ ਹੈ ਨਿਰੰਕਾਰ ਜੀ ਦਾ ਜਿਨਾਂ ਦੀ ਕ੍ਰਿਪਾ ਨਾਲ
'ਜਨਮ ਮਨੁਖਾ ਲਾਲ ਅਮੋਲਕ ਭਾਗਾਂ ਨੂੰ ਹਥ ਆਇਆ ॥
ਫਿਰ ਕਰਤੇ ਨੇ ਕ੍ਰਿਪਾ ਕਰ ਗੁਰ ਨਾਨਕ ਦੇ ਲੜ ਲਾਇਆ ॥'

ਦੂਸਰੇ ਮਾਤਾ ਪਿਤਾ ਜੀ ਦਾ ਜਿਨਾਂ ਦੀ ਕਿਰਪਾ ਨਾਲ ਸਾਰੇ ਪਰਵਾਰ ਨੂੰ ਸਿਖੀ ਪ੍ਰਾਪਤ ਹੋਈ, ਨਹੀਂ ਤਾਂ ਪਤਾ ਨਹੀਂ ਹੁਣ ਤਕ ਜੀਵਨ ਕਿਸਤਰਾਂ ਦਾ ਬੀਤਦਾ। ਇਕ ਸਹਿਜਧਾਰੀ ਘਰਾਣਾ ਹੁੰਦਿਆਂ ਹੋਇਆਂ ਸਾਨੂੰ ਸਭ ਤੋਂ ਪਹਿਲਾਂ ਤਮਾਕੂ ਤੋਂ ਬਚਪਨ ਵਿਚ ਹੀ ਬਚਾਈ ਰਖਿਆ ਤੇ ਸਗੋਂ ਗੁਰਬਾਣੀ ਨਾਲ ਜੋੜਨ ਦੀ ਵੱਡੀ ਕਿਰਪਾ ਕੀਤੀ, ਏਥੇ ਬਸ ਨਹੀਂ ਕੇਸਾਂਧਾਰੀ ਬਣਾਕੇ ਸਾਨੂੰ ਅੰਮ੍ਰਿਤ ਛਕਾਇਆ ਤੇ ਆਪ ੬੦ ਸਾਲ ਦੀ ਉਮਰ ਵਿਚ ਅੰਮ੍ਰਿਤ ਪਾਨ ਕਰਕੇ ਆਪਣੇ ਨਿਕਟ ਵਰਤੀ ਸੌ ਤੋਂ ਵਧ ਪ੍ਰਾਣੀਆਂ ਨੂੰ ਗੁਰੂ ਜੀ ਦੇ ਲੜ ਲਾਇਆ। ਭਾਵੇਂ ਬੇਅੰਤ ਦੁਖਾਂ ਦਾ ਸਾਹਮਣਾ ਕਰਨਾ ਪਿਆ ਪਰ ਆਪਨੇ ਪ੍ਰਵਾਰ ਨੂੰ ਗੁਰੂ ਪੰਥ ਦੇ ਸੇਵਕ ਹੋਣ ਦਾ ਯਤਨ ਹੁਣ ਤਕ ਕੀਤਾ।

ਦਾਸ "ਕਿਰਤੀ"

# ਕੁਝ ਮੇਰੇ ਵਲੋਂ

ਮੈਂ ਇਸ ਰਚਨਾ ਨੂੰ ਬੜੇ ਗਹੁ ਨਾਲ ਪੜ੍ਹਿਆ ਹੈ ਅਤੇ ਜੋ ਕੁਝ ਮੈਨੂੰ ਭਾਸਿਆ ਹੈ ਉਹ ਇਹ ਹੈ ਕਿ ਇਸ ਵਿਚ ਬੜੇ ਸੋਹਣੇ ਢੰਗ ਨਾਲ ਸਤਿਜੁਗ ਤੋਂ ਲੈ ਕੇ ਕਲਜੁਗ ਤਕ ਦੇ ਹਾਲਾਤ ਦਸੇ ਹਨ। ਹਰ ਕਵਿਤਾ ਦਾ ਹਰ ਇਕ ਲਫਜ਼ ਬੀਤੇ ਇਤਿਹਾਸ, ਹੋਏ ਸ਼ਹੀਦਾਂ, ਆਏ ਤੁਫਾਨਾਂ, ਸਮਾਜੀ ਊਣਤਾਈਆਂ ਤੇ ਮਨੁਖੀ ਕਮਜ਼ੋਰੀਆਂ ਦੀ ਤਸਵੀਰ ਹੈ।

ਜ਼ਿੰਦਗੀ ਦੀ ਫਲਾਸਫੀ ਨੂੰ ਸਾਹਮਣੇ ਰਖਕੇ ਬਹੁਤ ਗੁੰਝਲਾਂ ਖੋਹਲ ਕੇ ਰਖੀਆਂ ਹਨ। ਦੁਨੀਆਂ ਦਾ ਹਰ ਇਕ ਮਨੁਖ ਖੁਦਗਰਜ਼ੀ ਦੇ ਜਾਲ ਵਿਚ ਫਸਿਆ ਹੋਇਆ ਹੈ ਤੇ ਹਰ ਤਗੜਾ ਹਰ ਮਾੜੇ ਨੂੰ ਆਪਣੇ ਅਧੀਨ ਰਖਣਾ ਚਾਹੁੰਦਾ ਹੈ। ਜਿਹਾ ਕਿ :-

ਕੀਕਰ ਮਨੁੱਖ ਸਦਾਨਾ ਏਂ।

ਮਨੁਖਤਾ ਦੀ ਉਚੀ ਨਿਸ਼ਾਨੀ ਹਮ ਜਿਨਸਾਂ ਨੂੰ ਪਿਆਰ ਕਰ ਸਕਣ ਦੀ ਤਾਕਤ ਤੇ ਹਰ ਹਾਲਤ ਵਿਚ ਵਾਹਿਗੁਰੂ ਦਾ ਸ਼ੁਕਰ ਕਰਨ ਦੀ ਤੀਬਰਤਾ ਤੇ ਕੀਤੇ ਬਚਨ ਨੂੰ ਪੂਰਾ ਕਰ ਸਕਣ ਦੀ ਸ਼ਕਤੀ ਹੈ। ਉਹ ਮਨੁਖ ਕਦੇ ਸ਼ੁਕਰ ਨਹੀਂ ਕਰ ਸਕਦਾ ਜਿਹੜਾ ਆਪਣੇ ਤੋਂ ਵਡਿਆਂ ਵਲ ਤਕਦਾ ਹੈ ਸ਼ੁਕਰ ਉਸ ਵਕਤ ਹੀ ਹੋ ਸਕਦਾ ਹੈ ਜਦੋਂ ਆਪਣੇ ਤੋਂ ਨੀਵਿਆਂ ਵਲ ਤਕਿਆ ਜਾਏ, ਉਨ੍ਹਾਂ ਦੀਆਂ ਪੀੜਾਂ ਵਲ ਵੇਖਿਆ ਜਾਏ। ਸਾਡੇ ਅਮਲਾਂ ਦੀ ਸਚਾਈ ਤੇ ਸ਼ੁਕਰ ਕਰ ਸਕਣ ਦੀ ਸ਼ਕਤੀ ਹੀ ਸਾਨੂੰ ਰਬ ਤਕ ਅਪੜਾ ਸਕਦੀ ਹੈ।

ਸ਼ੁਕਰ ਮਿਲੇ 'ਕਿਰਤੀ' ਤਾਂ ਫਿਰ ਰਬ ਮਿਲਦਾ।
ਜੇਕਰ ਲਭੀਏ ਅਮਲ ਦੇ ਸੁਚਿਆਂ ਨੂੰ।

ਜਿਹੜਾ ਮਨੁਖ ਹੋਕੇ ਬਚਨ ਦਾ ਪੂਰਾ ਨਹੀਂ :–

'ਕਿਰਤੀ' ਹੋ ਜਾਂ ਧਨੀ ਹੋ. ਹੋਵੇ ਨਾ ਬਚਨ ਪੂਰਾ,
ਭੇਜੋ ਹਜ਼ਾਰ ਲਾਹਨਤ ਐਸੇ ਜ਼ਲੀਲ ਨਰ ਨੂੰ।

ਇਤ ਆਦਿਕ ਅਨੇਕਾਂ ਉਦਾਹਰਨ ਹਨ ਜੋ ਸਾਰੀ ਪੁਸਤਕ ਪੜ੍ਹਨ ਤੇ ਹੀ ਪਤਾ ਲਗਦਾ ਹੈ।

ਅੰਤ ਵਿਚ ਮੈਂ ਵਾਹਿਗੁਰੂ ਜੀ ਅਗੇ ਇਹ ਹੀ ਅਰਦਾਸ ਕਰਦਾ ਹਾਂ ਕਿ ਵਾਹਿਗੁਰੂ ਕਿਰਤੀ ਜੀ ਨੂੰ ਆਪਣੇ ਮੰਤਵ ਵਿਚ ਪੂਰਾ ਉਤਾਰਣ, ਕੌਮ, ਸਮਾਜ ਤੇ ਦੇਸ਼ ਦੀ ਸੇਵਾ ਕਰਨ ਦੀ ਸ਼ਕਤੀ ਬਖਸ਼ਨ। ਬਸ ਮੈਂ ਇਹੋ ਕੁਝ ਚਾਹੁੰਦਾ ਹਾਂ।

ਅੰਮ੍ਰਿਤਸਰ
25. 3. 57

ਸੰਤੋਖ ਸਿੰਘ 'ਸ਼ਾਂਤ'

# ਸਾਡਾ ਸਮਾਜ ਤੇ ਧਰਮ

ਧਰਮ ਇਕ ਮਨੁਖ ਦਾ ਸਚਾ ਹਮਦਰਦ ਤੇ ਸਾਥੀ ਸੀ ਤੇ ਧਰਮ ਦਾ ਦੂਜਾ ਨਾਮ ਕੋਈ ਅਸੂਲ ਧਾਰਨ ਕਰਨਾ ਸੀ, ਜਿਸ ਆਦਮੀ ਦਾ ਆਪਣਾ ਅਸੂਲ ਹੀ ਕੋਈ ਨਾ ਰਹੇ ਉਹ ਬੇਅਸੂਲਾ ਆਦਮੀ ਮਛੀ ਵਾਂਗਰ ਸਾਰਾ ਜਲ ਗੰਦਾ ਕਰਕੇ ਬਦਬੂਦਾਰ ਬਣਾ ਦੇਵੇਗਾ। ਜਦੋਂ ਅਸੂਲਹੀਨ ਆਦਮੀ ਦੇ ਵਿਹਾਰ ਵਲ ਤਕਾਂਗੇ ਤਾਂ ਕੁਦਰਤੀ ਉਹ ਭੀ ਗੰਦਾ ਹੀ ਹੋਵੇਗਾ ਕਿਉਂਕਿ ਧਰਮ ਅਸੂਲ ਦੀ ਪਾਬੰਧੀ ਬਿਨਾਂ ਮਨੁਖ ਦਾ ਵਿਹਾਰ ਕਦੇ ਚੰਗਾ ਨਹੀਂ ਹੋ ਸਕਦਾ। ਜਦੋਂ ਵਿਹਾਰ ਗੰਦਾ ਹੋ ਗਿਆ ਤਾਂ ਉਸ ਤੋਂ ਉਤਪਨ ਕੀਤਾ ਅਹਾਰ ਕਿਸਤਰਾਂ ਸ਼ੁਧ ਹੋਵੇਗਾ, ਬੁਰੇ ਤਰੀਕੇ ਨਾਲ ਕਮਾਇਆ ਧਨ ਕਦੇ ਚੰਗੇ ਥਾਂ ਵਰਤਿਆ ਨਹੀਂ ਜਾ ਸਕਦਾ, ਨਾ ਹੀ ਫਲਦਾਇਕ ਹੋ ਸਕਦਾ ਹੈ। ਹੁਣ ਉਹ ਅਹਾਰ ਖਾਣ ਵਾਲੇ ਦੀ ਆਤਮਾਂ ਨੂੰ ਕਿਵੇਂ ਸਾਫ ਰਖ ਸਕਦਾ ਹੈ। ਸਗੋਂ—

ਬਾਬਾ ਸੋ ਖਾਣਾ ਖੁਸ਼ੀ ਖੁਵਾਰ॥
ਜਿਤ ਖਾਧੇ ਤਨ ਪੀੜੀਏ ਮਨ ਮੇਂ ਚਲੇ ਵਕਾਰ॥

ਉਹ ਤੇ ਵਿਕਾਰ ਪੈਦਾ ਕਰੇਗਾ, ਤੇ ਵਿਕਾਰੀ ਮਨ ਕਿਵੇਂ ਸੁਖ ਦਾ ਕਾਰਨ ਬਣ ਸਕੇਗਾ, ਉਲਟਾ ਅਹਾਰ ਤੋਂ ਜੋ ਭਾਵ ਬੁਧੀ ਤੇ ਪੈਣਾ ਹੈ, ਉਸ ਤੋਂ ਬਣਨਾ ਹੈ ਵਿਚਾਰ। ਕੌਣ ਕਹਿ ਸਕਦਾ ਹੈ ਏਸ ਤਰਾਂ ਦੇ ਅਹਾਰ ਤੋਂ ਉਤਪਨ ਹੋਏ ਵਿਚਾਰ ਸੁਖਦਾ ਕਾਰਨ ਹੋ ਸਕਦੇ ਹਨ।

ਐਸੇ ਬੁਰੇ ਵਿਚਾਰਾਂ ਤੋਂ ਜੋ ਦੁਬਿਧਾ ਜਾਂ ਆਧੀਆਂ ਉਪਾਧੀਆਂ ਹੋਣਗੀਆਂ ਅਵਸ਼ ਹੀ ਸਮਾਜ ਵਾਸਤੇ ਦੁਖ ਦਾ ਕਾਰਨ ਬਣਨਗੀਆਂ।

ਸਗੋਂ ਧਰਮ ਹੀਨ ਓਹ ਉਪੱਦਰ ਕਰੇਗਾ, ਜਿਸ ਨਾਲ ਖਾਨ-ਦਾਨ ਨੂੰ ਧੱਬਾ ਲਗੇ ਜਾਂ ਕੋਈ ਬੁਰੇ ਕੰਮ ਕਰਕੇ ਆਪ ਤੇ ਆਪਣੇ ਪਰਵਾਰ ਨੂੰ ਮੁਸੀਬਤਾਂ ਵਿਚ ਪਾ ਦੇਵੇ। ਏਥੇ ਹੀ ਬਸ ਨਹੀਂ ਲੋੜ ਪੈਣ ਤੇ ਆਪਣੀ ਅਣਖ ਤੇ ਇਜ਼ਤ, ਲਾਜ, ਸ਼ਰਮ ਦੀ ਭੀ ਪਰਵਾਹ ਨਹੀਂ ਕਰੇਗਾ। ਵੇਖਣ ਵਿਚ ਆਇਆ ਹੈ, ਕਈ ਵਾਰ ਵਧੇ ਹੋਏ ਖਰਚ ਜਾਂ ਘਰ ਦੇ ਸਮਾਨ ਪੂਰੇ ਨਾ ਕਰ ਸਕਣ ਤੇ ਕਈ ਉਪੱਦਰ ਕਰ ਕਰਾ ਕੇ ਭੀ ਗੁਜ਼ਾਰਾ ਕਰਨ ਵਿਚ ਸ਼ਰਮ ਨਹੀਂ ਸਮਝਦੇ। ਨਾ ਬਰਾਦਰੀ ਨਾ ਸਮਾਜ ਨਾ ਕਿਸੇ ਸੁਸਾਇਟੀ ਤੋਂ ਡਰਦੇ ਹਨ, ਇਹ ਸਭ ਘਾਟਾ ਬੁਰੇ ਵਿਹਾਰ ਦਾ ਹੈ, ਜੋ ਬਿਨਾਂ ਧਰਮ ਦੇ ਡੰਡ ਤੋਂ ਮਨੁਖ ਸੁਧਰ ਨਹੀਂ ਸਕਦਾ। ਤਾਂ ਤੇ ਲੋੜ ਹੈ ਧਰਮ ਦੀ ਜੋ ਅਸਲ ਵਿਚ ਮਨੁਖ ਨੂੰ ਸਾਰੇ ਦੁਖਾਂ ਤੋਂ ਬਚਾ ਸਕਦਾ ਹੈ।



ਪਹਿਲੇ ੮ ਸਫੇ ਅਤੇ ੮੫ ਤੋਂ ੧੨੦ ਤਕ 'ਹਰਜਿੰਦਰ ਪ੍ਰੈਸ', ਕਟੜਾ ਜੈਮਲ ਸਿੰਘ ਅੰਮ੍ਰਿਤਸਰ ਤੇ ਬਾਕੀ 'ਸੁੰਦਰ ਪ੍ਰਿੰਟਿੰਗ ਪ੍ਰੈਸ' ਅੰਮ੍ਰਿਤਸਰ ਵਿਚ ਛਪੀ।

# ਤਤਕਰਾ




**ਦੇਵਾ ਸਿੰਘ 'ਕਿਰਤੀ', ਲਾਲ ਸਿੰਘ**

ਸ਼ਰੀਫ ਪੁਰਾ, ਅੰਮ੍ਰਿਤਸਰ

# ਸਮਰਪਣ

ਇਹ ਪੁਸਤਕ ੧੦੮ ਸ੍ਰੀ ਮਾਨ ਸੰਤ ਬਾਬਾ ਹਰਨਾਮ ਸਿੰਘ ਜੀ
ਗੁਰਦਵਾਰਾ ਲੰਗਰ ਸਾਹਿਬ ਗੁਦਾਵਰੀ ਨਦੀ ਸਚਖੰਡ ਹਜ਼ੂਰ ਸਾਹਿਬ
(ਨਦੇੜ) ਦੀ ਸੇਵਾ ਵਿਚ ਭੇਟਾ ਕਰਦਾ ਹਾਂ



ਦੇਵਾ ਸਿੰਘ 'ਕਿਰਤੀ', ਸੰਤ ਬਾਬਾ ਹਰਨਾਮ ਸਿੰਘ ਜੀ, ਲਾਲ ਸਿੰਘ
੧ ਕਤਕ ਸੰਮਤ ੨੦੧੩

੧ ੴ ਸਤਿਗੁਰਪ੍ਰਸਾਦਿ ॥

ਕਿਰਪਾ ਕਰੋ ਦੀਨ ਕੇ ਦਾਤੇ ਮੇਰਾ ਗੁਨ ਅਵਗੁਨ ਨਾ ਬੀਚਾਰੋ ਕੋਈ ॥

ਕਹਾ ਲਗੈ ਇਹ ਕੀਟ ਬਖਾਨੈ।
ਮਹਿਮਾ ਤੋਰ ਤੁਹੀ ਪ੍ਰਭ ਜਾਨੈ।
ਪਿਤਾ ਜਨਮ ਜਿਮ ਪੂਤ ਨ ਪਾਵੈ।
ਕਹਾ ਤਵਨ ਕਾ ਭੇਦ ਬਤਾਵੈ।

ਬਚਿਤ੍ਰ ਨਾਟਕ

## ਬੇਨਤੀ

੧ ੴ ਸ੍ਰੀ ਵਾਹਿਗੁਰੂ ਫਤਹਿ ਲਿਖ ਕੇ,
ਹਥ ਜੋੜ ਕੇ ਬਿਨੇ ਸੁਨਾਂਵਦਾ ਹਾਂ।
ਹਾਂ ਸੁਨਾਂਵਦਾ ਫੇਰ ਓਹ ਹਾਲ ਸਾਰੇ,
ਵੇਖੇ ਸੁਣੇ ਜੋ ਯਾਦ ਰਖਾਂਵਦਾ ਹਾਂ।
ਹਾਂ ਰਖਾਂਵਦਾ ਚਿਤ ਚਿ ਖਾਹਸ਼ ਇਹੋ,
ਸਿਖੀ ਸਿਦਕ ਦੀ ਦਾਤ ਨੂੰ ਚਾਂਹਵਦਾ ਹਾਂ।
ਹਾਂ ਚਾਂਹਵਦਾ ਸਤਿਗੁਰੋ ਮੇਹਰ ਕਰਨੀ,
'ਕਿਰਤੀ' ਆਪ ਦਾ ਬਿਰਧ ਸਦਾਂਵਦਾ ਹਾਂ।

## ਅਸਚਰਜ ਲੀਲ੍ਹਾ

ਜਦ ਤੋਂ ਜਗ ਬਣਿਆ ਹੈ ਉਦੋਂ ਤੋਂ ਰਗੜੇ ਨੇ।
ਰਾਕਸ਼ ਤੇ ਦੇਵਤਿਆਂ ਦੇ ਪੈਂਦੇ ਰਹੇ ਝਗੜੇ ਨੇ।
ਮਾੜੇ ਵੀ ਏਥੇ ਨੇ ਏਥੇ ਹੀ ਤਗੜੇ ਨੇ।
ਧਰਮੀ ਤਾਂ ਮੁਢੋਂ ਹੀ ਵਖਤਾਂ ਨੂੰ ਪਗੜੇ ਨੇ।
ਕੋਈ ਸਮਾ ਅਜੇਹਾ ਨਹੀਂ ਧਰਮੀ ਸੁਖ ਪਾਂਦੇ ਰਹੇ।
'ਕਿਰਤੀ' ਏਹ ਦਿਸਿਆ ਏ ਬਸ ਕਸ਼ਟ ਉਠਾਂਦੇ ਰਹੇ।

# ਜਗਤ ਰਚਨਾ

੧
ਕਰਤੇ ਕੁਦਰਤੋਂ ਜਗਤ ਨੂੰ ਸਾਜਿਆ ਜਾਂ, ੨
ਚਾਰ ਜੁਗਾਂ ਦੀ ਖੇਡ ਖਿਡਾਂਵਦਾ ਏ।
੩
ਸਤਿਜੁਗ ਰਥ ਸੰਤੋਖ ਤੇ ਚਾਹੜ ਦਿਤਾ,
ਧਰਮ ਨਾਲ ਰਥਵਾਹੀ ਬਠਾਂਵਦਾ ਏ।
੪
ਤਰੇਤੇ ਜਤ, ਦਾ ਰਥ ਤਿਆਰ ਕੀਤਾ,
ਜੋਰ, ਉਸਦੇ ਤਾਈਂ ਚਲਾਂਵਦਾ ਏ।
੫
ਦੁਆਪਰ ਤਪ, ਦੇ ਰਥ ਅਸਵਾਰ ਕੀਤਾ,
੬ ਸਤ, ਸੋਚਕੇ ਸਾਥ ਨਿਭਾਂਵਦਾ ਏ।
ਕਲਜੁਗ ਅਗਨ ਦੇ ਰਥ ਬਠਾਲ ਦਿਤਾ,
੭ ਅਤੇ ਕੂੜ ਰਥਵਾਹੀ ਬਨਾਂਵਦਾ ਏ:
ਪਵਨ ਗੁਰੂ, ਪਾਣੀ ਪਿਤਾ, ਧਰਤ ਮਾਤਾ. ੮
੯ ਦਿਨ ਰਾਤ ਦੀ ਗੋਦ ਖਡਾਂਵਦਾ ਏ।
ਫੁਲ ਫੁਲ ਬਨ ਰਾਇ ਨੇ ਮਸਤ ਕੀਤਾ, ੧੦
੧੧ ੧੨ ਸੂਰਜ ਚੰਦ ਦੀਵੇ ਦੋ ਜਗਾਂਵਦਾ ਏ।
'ਕਿਰਤੀ' ਵੇਖਦਾ ਆਪ ਵਿਸਮਾਦ ਹੁੰਦਾ,
ਅੰਤ ਅਪਨੇ ਵਿਚ ਸਮਾਂਵਦਾ ਏ।

---

(੧)ਕੁਦਰਤਿ ਦਿਸੈ ਕੁਦਗਤਿ ਸੁਣੀਐ ਕੁਦਰਤਿ ਭਉ ਸੁਖ ਸਾਰੁ॥
ਕੁਦਰਤਿ ਪਾਤਾਲੀ ਆਕਾਸੀ ਕੁਦਰਤਿ ਸਰਬ ਅਕਾਰੁ॥
(੨)ਨਾਨਕ ਮੇਰੁ ਸਰੀਰਕਾ ਇਕੁ ਰਥੁ ਇਕੁ ਰਥਵਾਹੁ॥
ਜੁਗੁ ਜੁਗੁ ਫੇਰ ਵਟਾਈਅਹਿ ਗਿਆਨੀ ਬੁਝਹਿ ਤਾਹਿ॥
(੩) ਸਤਿਜੁਗ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ॥
(੪) ਤ੍ਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ॥
(੫) ਦੁਆਪਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ॥

(ਬਾਕੀ ਫੁਟ ਨੋਟ ਸਫਾ ੭ ਤੇ ਦੇਖੋ)

# ਸਮੇਂ ਦਾ ਚੱਕਰ

ਏਸ ਤਰਾਂ ਜਗਤ ਦੀ ਉਤਪਤੀ ਹੋਈ ਤੇ ਨਾਲ ਹੀ ਸਮੇਂ ਦੇ ਅਧੀਨ ਕਰ ਦਿਤਾ ਗਿਆ। ਜਿਹਾ ਕਿ ਸਤਿਜੁਗ ਅੰਦਰ ਰਥ ਸੰਤੋਖ ਦਾ ਤੇ ਰਥਵਾਈ ਧਰਮ ਬਣਿਆ। ਪਰ ਸਮੇਂ ਨੇ ਏਹ ਨਾ ਸਹਾਰਦੇ ਹੋਏ ਧਰਮ ਨੂੰ ਹਾਨੀ ਪਹੁੰਚਾਣ ਦੀ ਠਾਣ ਲਈ ਆਪਨੇ ਸੂਰਬੀਰਾਂ ਨੂੰ ਕਠਿਆਂ ਕਰਕੇ ਏਹ ਮਤਾ ਪਕਾਇਆ।

## ਸਮੇਂ ਦੇ ਸਾਥੀ

ਆਣ ਲਗਾ ਦਰਬਾਰ ਸਮੇਂ ਨੇ ਕਰੀ ਤਿਆਰੀ।
ਕਾਮ ਕਰੋਧ ਹੰਕਾਰ ਲੋਭ ਮੋਹ ਵਡ ਬਲਕਾਰੀ।
ਬੈਠੇ ਪਾਂਚੋਂ ਬੀਰ ਬੋਲਦੇ ਵਾਰੋ ਵਾਰੀ।
ਕਰਦੇ ਇਹੋ ਵਿਚਾਰ ਧਰਮ ਦੀ ਕਰੋ ਖੁਵਾਰੀ।
ਸਭਨਾਂ ਚਿਤ ਹੁਲਾਸ ਦਿਲਾਸੇ ਦੇਵਣ ਭਾਰੀ।
ਹੋ ਰਹੀ ਜੈ ਜੈਕਾਰ ਸਮੇਂ ਸਿਰ ਚੜੀ ਖੁਮਾਰੀ।

---

(੬) ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ॥
(੭) ਪਵਣ ਗੁਰੂ ਪਾਣੀ ਪਿਤਾ ਮਾਤਾ ਧਰਤਿ ਮਹਤੁ॥
(੮) ਦਿਵਸੁ ਰਾਤਿ ਦੁਇ ਦਾਈ ਦਾਇਆ ਖੇਲੈ ਸਗਲ ਜਗਤੁ॥
(੯) ਸਗਲ ਬਨ ਰਾਇ ਫੂਲੰਤ ਜੋਤੀ।
(੧੦ ਗਗਨ ਮੈਥਾਲੁ ਰਵਿਚੰਦੁ ਦੀਪਕ ਬਨੇ ਤਾਰਿਕਾ ਮੰਡਲ ਜਨਕ ਮੋਤੀ
(੧੧) ਆਪੀਨੈਆਪੁ ਸਾਜਿਓ ਆਪੀਨੈ ਰਚਿਓ ਨਾਉ॥
ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ॥

(੧੨) ਵਿਸਮਾਦੁ ਸਿਫਤਿ ਵਿਸਮਾਦੁ ਸਾਲਾਹ॥ ਵਿਸਮਾਦੁ ਉਝੜਿ ਵਿਸਮਾਦੁ ਰਾਹੁ॥ ਵਿਸਮਾਦੁ ਨੇੜੈ ਵਿਸਮਾਦੁ ਦੂਰਿ॥ ਵਿਸਮਾਦੁ ਦੇਖੈ ਹਾਜਰਾ ਹਜੂਰਿ॥

# ਦੁਸ਼ਟ ਮਤੇ

ਪੰਜੇ, ਬੈਠਕੇ ਕਰਨ ਸਲਾਹ ਲਗੇ,
ਏਥੋਂ ਧਰਮ, ਨੂੰ ਮਾਰ ਮੁਕਾਵਨਾ ਏਂ।
ਮੂਲ ਪਤ ਨਾ ਧਰਮ ਦੀ ਰਹਿਣ ਦੇਣੀ,
ਇਹਨੂੰ ਦੇਸ ਤੋਂ ਕਢ ਵਖਾਵਨਾ ਏਂ।
ਖਿਮਾਂ, ਖੁਮਾ ਹੋਰਾਂ ਆਪੇ ਨਸ ਜਾਣਾ,
ਦਇਆ, ਆਪਣਾ ਮੂੰਹ ਲੁਕਾਵਨਾ ਏਂ।
ਇਹਨਾਂ ਭਜਦਿਆਂ ਮਿਲੇ ਨਾ ਰਾਹ ਕਿਧਰੇ
ਐਸਾ ਸਾਰਿਆਂ ਜੋਰ ਲਗਾਵਨਾ ਏਂ।

# ਕਾਮ ਦੀ ਲਲਕਾਰ

ਪਹਿਲਾਂ ਉਠਕੇ ਕਾਮ, ਨੇ ਡੀਂਗ ਮਾਰੀ,
ਜ਼ਰਾ ਵੇਖਣਾ ਹਥ ਮਸਤਾਨਿਆਂ ਦਾ।
ਅਸਾਂ ਸਪ ਦੇ ਵਾਂਗਰਾਂ ਡੰਗਨਾ ਏਂ,
ਮਾਨ ਟੁਟਨਾ ਬੜੇ ਸਿਆਨਿਆਂ ਦਾ।
ਬੁਢੂ ਲਾਨਿਆਂ ਦੀ ਰਹੀ ਗਲ ਕਿਧਰੇ,
ਪੀਲਾ ਰੰਗ ਹੋਣਾ ਵਡੇ ਦਾਨਿਆਂ ਦਾ।
ਮਨ ਮਾਰਨੇ ਨੂੰ ਜਿਨ੍ਹਾਂ ਅੰਨ ਛਡੇ,
ਤਨ ਰੂਪ ਬਣਾ ਲਿਆ 'ਕਾਨਿਆਂ' ਦਾ।
ਨੋਕ ਕਲਮ ਦੀ ਵਾਂਗਰਾਂ ਘੜਾਂ ਐਸੇ
ਚਾਕੂ ਚਾਹੜਕੇ ਸਾਨ ਨਿਸ਼ਾਨਿਆਂ ਦਾ।
'ਨਥ' ਵੇਂਹਦਿਆਂ ਹੀ ਆਪ ਨਥ ਘਤਨ,
ਰੈਹਸੀ ਹਾਲ ਨਾ ਕੋਈ ਹਰਾਨਿਆਂ ਦਾ।
ਵਾਂਗਰ ਬੀਨ ਦੇ ਸ਼ਾਹ ਹਦੀਨ ਹੋਸਨ,
ਝੁਰਲੂ ਫੇਰਸਾਂ ਜਦੋਂ ਟਕਾਨਿਆਂ ਦਾ।

ਮੋਹਰਾਂ, ਲਾਲ, ਜਵਾਹਰਾਂ, ਦੇ ਥਾਲ ਭਰ ਭਰ,
ਲੋਕਾਂ ਮੁਲ ਪਾਣਾ *ਦੁਹ 'ਆਨਿਆਂ' ਦਾ।
ਰੋਜੇ, ਤਾਜ, ਜਹੇ ਖੜੇ ਨਸ਼ਾਨ ਦਿਸਨ,
ਏਹ ਪ੍ਰੇਮ ਪਿਆਰ ਦੀਵਾਨਿਆਂ ਦਾ।
ਹਥੀਂ ਆਪਨੀ ਪੁਤ ਮਰਵਾ ਛਡਨ,
ਜਾਦੂ ਚਲਸੀ ਜਦੋਂ ਬਹਾਨਿਆਂ ਦਾ।
ਸੂਰ ਚਾਰਨੇ ਪੈਨ ਪਗੰਬਰਾਂ ਨੂੰ,
ਝੋਕਨ ਭਠ ਭਠਿਆਰੀ ਦੇ ਦਾਨਿਆਂ ਦਾ।
ਪੈਨੇ ਕੰਨ ਪੜਾਵਨੇ ਜੋਗੀਆਂ ਤੋਂ,
ਵਗ ਚਾਰਸਨ ਪੈ ਬੁਧੂ ਲਾਨਿਆਂ ਦਾ।
ਫੜ ਫੜ ਚਾੜਸਾਂ ਓਹਨਾਂ ਨੂੰ ਸੂਲੀਆਂ ਤੇ,
ਮਾਨ ਤੋੜਸਾਂ ਖੂਬ ਮਸਤਾਨਿਆਂ ਦਾ।
ਬਾਸਾਂ ਵਾਂਗਰਾਂ ਪੈ ਸਵਾਹ ਹੋਸਨ,
ਸੁਨਿਆਂ ਬੋਲ ਜਾਂ ਜ਼ਰਾ ਕੁ ਤਾਹਨਿਆਂ ਦਾ।
ਆਕੜ ਖਾਨ ਬਲਵਾਨ, ਸਦਾਨ ਵਾਲੇ,
ਨਕ ਕਟਸਾਂ ਬੜੇ ਘਰਾਨਿਆਂ ਦਾ।
ਕੁਸ਼ਤਾ ਉਹਨਾਂ ਦਾ ਖੂਬ ਸਫੈਦ ਕਰਸਾਂ,
ਲਾਲ ਰੰਗ ਹੈ ਜਿਨਾਂ ਜਰਵਾਨਿਆਂ ਦਾ।
ਕੈਦ ਉਮਰ ਦੀ ਆਪ ਸਹੇੜ ਲੈਸਨ,
ਧਾਗਾ ਬੰਨਕੇ ਹਥ ਨੂੰ ਗਾਨਿਆਂ ਦਾ।
ਫੁਟ ਫੁਟ ਕੇ ਹਥ ਚੋਂ ਰੱਤ ਨਿਕਲੇ,
ਮਜ਼ਾ ਮਿਲੇ ਪਿਛੋਂ 'ਮੈਂਹਦੀ' ਲਾਣਿਆਂ ਦਾ।
ਘੋੜੀ ਉਮਰ ਸਾਰੀ ਬਣਕੇ ਰਹੇ ਪੈਨਾਂ,
ਪਹਿਲਾਂ ਘੜੀ ਕੁ ਸ਼ੌਂਕ ਸ਼ਾਦਿਆਨਿਆਂ ਦਾ।
ਸੇਹਰਾ ਬੰਨ 'ਕਿਰਤੀ' ਐਸਾ ਮਸਤ ਹੋਵਣ,
ਭਾਰ ਢੋਨਗੇ ਪੈ ਬਿਗਾਨਿਆਂ ਦਾ।

*ਅਖੀਆਂ

# ਕਰੋਧ

ਦੂਜੇ ਉਠ ਕਰੋਧ ਨੇ ਠੀਸ ਮਾਰੀ,
ਸੁਨੋ ਧਰਮ ਨੂੰ ਕਿਵੇਂ ਮੁਕਾਵਸਾਂ ਮੈਂ।
ਸਚ ਕਹਿਣ ਦਾ ਹੌਸਲਾ ਕਰੇ ਜੇਹੜਾ,
ਓਹਨੂੰ ਗਿਚੀਓਂ ਨਪ ਬਠਾਵਸਾਂ ਮੈਂ।
ਮੇਰੇ ਹਥ ਕਟਾਰੀਆਂ ਵਿਸ ਭਰੀਆਂ,
ਵੇਖੋ ਕਿਸਤਰਾਂ ਨਾਲ ਚਲਾਵਸਾਂ ਮੈਂ।
ਜਦੋਂ ਚੜਾਂਗਾ ਆਣਕੇ ਸੀਸ ਉਤੇ,
ਅਖਾਂ ਅੰਨੀਆਂ ਤੁਰਤ ਕਰਾਵਸਾਂ ਮੈਂ।
ਛੋਟੇ ਪੁਤਰਾਂ ਦੇ ਹਥੀਂ ਕਰਨ ਰਾਜੇ,
ਜਹੇ ਅਕਲ ਨੂੰ ਜੰਦਰੇ ਲਾਵਸਾਂ ਮੈਂ।
ਭਾਈ ਭਾਈ ਦੇ ਖ਼ੂਨ ਚਿ ਹਥ ਰੰਗਣ,
ਐਸੀ ਪੁਠੀਆਂ ਕਲਾ ਭਵਾਵਸਾਂ ਮੈਂ।
ਡੇਰੇ ਸਾਧੂਆਂ ਵਿਚ ਜਾਂ ਪੈਰ ਧਰਸਾਂ
ਨਾਲ ਚਿਮਟਿਆਂ ਖ਼ੂਬ ਲੜਾਵਸਾਂ ਮੈਂ।
ਸ਼ਾਂਤ ਸ਼ੂੰਤ ਆਪੇ ਸਭੇ ਭਜ ਜਾਸਨ,
ਚੋ ਚੁਕ ਕੇ ਜਦੋਂ ਵਗਾਵਸਾਂ ਮੈਂ।
ਐਸੀ ਦੁਈ ਦਵੈਤ ਦੀ ਅੱਗ ਬਾਲਾਂ,
ਪਤ, ਸਤ, ਸੰਤੋਖ, ਜਲਾਵਸਾਂ ਮੈਂ।
ਜੇਕਰ ਮਤ ਦੀ ਗਲ ਕੋਈ ਕਹਿਣ ਲਗੇ,
ਸਿਰ ਪਾੜਕੇ ਹਥ ਫੜਾਵਸਾਂ ਮੈਂ।
ਠੇਕੇਦਾਰ ਬਣਕੇ ਬੈਠੇ ਧਰਮ ਦੇ ਜੋ,
ਹਥੋਂ ਤਿਨਾਂ ਦੇ ਧਰਮ ਮਰਵਾਵਸਾਂ ਮੈਂ।
'ਕਿਰਤੀ' ਵੇਖਣਾ ਧਰਮ ਦੇ ਮੰਦਰਾਂ ਚਿ,
ਕੀਕਰ ਜੁਤੀਆਂ ਦਾਲ ਵੰਡਾਵਸਾਂ ਮੈਂ।

# ਲੋਭ

ਲੋਭ ਆਖਦਾ ਕਰਾਂਗਾ ਓਹ ਸੇਵਾ,
ਉਚਾ ਨਾਮਨਾ ਖਟ ਵਖਾ ਦਿਆਂਗਾ।
ਲਾਜ ਸ਼ਰਮ ਨਾ ਕਿਸੇ ਦੀ ਰਹਿਣ ਦੇਣੀ,
ਐਸਾ ਪੁਰਸ਼ ਨੂੰ ਢੀਠ ਬਨਾ ਦਿਆਂਗਾ।
ਮਾਂ ਭੈਣ ਭਰਾ ਤੇ ਦੋਸਤਾਂ ਤੋਂ,
ਲੁਟ ਲੈਣ ਦੀ ਜਾਚ ਸਿਖਾ ਦਿਆਂਗਾ।
ਆਖੇ ਬਾਪ ਦੇ ਵੀ ਆਵੇ ਬਾਜ਼ ਨਾਹੀਂ,
ਐਸੀ ਲਾਲਚੀ ਸ਼ਕਲ ਬਨਾ ਦਿਆਂਗਾ।
ਕੋਈ ਕਿਸੇ ਨੂੰ ਕਿਵੇਂ ਸਮਝਾ ਸਕੇ,
ਸਭਨਾਂ ਆਪਣੋ ਆਪਣੀ ਪਾ ਦਿਆਂਗਾ।
ਜੇ ਕੋਈ ਜ਼ਰਾ ਵੀ ਅਨਖ ਦੀ ਗਲ ਕਰਸੀ,
ਮਿੰਬਰ ਓਸਨੂੰ ਕਿਤੇ ਬਣਾ ਦਿਆਂਗਾ।
ਝਖੜ ਜਦੋਂ ਮੈਂ ਆਪਣਾ ਛਡ ਦਿਤਾ,
ਚਾਰ ਚਿਸ਼ਮ ਬਦੀਦ ਕਰਾ ਦਿਆਂਗਾ।
ਚੋਰੀ, ਕਪਟ, ਤੇ ਹੋਰ ਪਾਖੰਡ ਸਾਰੇ,
ਭੇਖੀ ਸਾਧੂਆਂ ਤਾਈਂ ਸਖਾ ਦਿਆਂਗਾ।
ਮਛੀ ਵਾਂਗਰਾਂ ਫਸਨਗੇ ਜੀਭ ਪਿਛੇ,
ਚਸਕਾ ਜਿਹਾ ਜੁਬਾਨ ਨੂੰ ਲਾ ਦਿਆਂਗਾ।
ਜੂਠ, ਝੂਠ, ਦੀ ਨਹੀਂ ਪ੍ਰਵਾਹ ਰੈਹਸੀ,
ਐਸੀ ਆਪਣੀ ਕਲਾ ਭਵਾ ਦਿਆਂਗਾ।
ਭਾਵੇਂ ਨੀਚ ਤੋਂ ਵੀ ਹੋਵੇ ਨੀਚ ਕੋਈ,
ਪੈਰੀ ਓਸਦੀ ਸੁਗੜ ਪਵਾ ਦਿਆਂਗਾ।
'ਕਿਰਤੀ' ਪਾਕੇ ਨਕ ਨੂੰ ਨਥ ਐਸੀ,
ਵਾਂਗਰ ਬਾਂਦਰਾਂ ਖੂਬ ਨਚਾ ਦਿਆਂਗਾ।

# ਮੋਹ

ਮੋਹ ਆਖਦਾ ਫੜਾਂ ਨਾਂ ਮਾਰਦਾ ਹਾਂ,
ਇਕੋ ਸੰਗਲੀ ਪੈਰ ਪਵਾ ਦਿਆਂਗਾ।
ਬਚ ਜਾਏਗਾ ਕਿਸਤਰਾਂ ਨਾਲ ਮੈਥੋਂ,
ਤੀਰ ਵਿਚ ਸੀਨੇ ਸਿਧਾ ਲਾ ਦਿਆਂਗਾ।
ਰੋਂਦਾ ਫਿਰੇਗਾ ਕਿਤੇ ਉਹ ਉਮਰ ਸਾਰੀ
ਜਿੰਨੂੰ ਇਕ ਵਾਰੀ ਹਥ ਲਾ ਦਿਆਂਗਾ।
ਪਲਕ ਵਿਚ ਵਿਛੋੜੇ ਦੇ ਤੀਰ ਫੜਕੇ,
ਸੀਨੇ ਵਿੰਨ ਕੇ ਕੋਲ ਰਖਾ ਦਿਆਂਗਾ।
ਖੋਹ ਖੋਹ ਕੇ ਸਿਰਾਂ ਦੇ ਵਾਲ ਸੁਟੇ,
ਇਕ ਵਾਰ ਤਾਂ ਸੁਰਤ ਭੁਲਾ ਦਿਆਂਗਾ।
ਬਿਟ ਬਿਟ ਤਕਦਾ ਰਹੂਗਾ ਵਾਂਗ ਉਲੂ,
ਐਸਾ ਅਕਲ ਨੂੰ ਜੰਦਰਾ ਲਾ ਦਿਆਂਗਾ।
ਕਿਸੇ ਗਲ ਜੋਗਾ ਨਹੀਂ ਰਹਿਣ ਦੇਣਾ,
ਜਿਨੂੰ ਆਪਣਾ ਰੂਪ ਵਖਾ ਦਿਆਂਗਾ।
ਜਾਦੂ ਧੂੜ ਕੇ ਪੁਰਸ਼ ਦੀ ਅਖੀਆਂ ਚਿ,
ਅੰਨ੍ਹਾ ਸੂਰਮਾਂ ਓਸ ਬਣਾ ਦਿਆਂਗਾ।
ਦਿਨੇ ਰਾਤ ਰੈਹਸੀ ਕਰਦਾ ਕੀਟਨੇ ਓਹ,
ਐਸੀ ਸੁਰਤ ਦੀ ਸੁਟਤ ਭੁਲਾ ਦਿਆਂਗਾ।
ਐਸਾ ਕੋਹ ਕੇ ਸੁਟਸਾਂ ਮੂੰਹ ਪਰਨੈ,
ਹਡੀ ਪਸਲੀ ਕੁਲ ਤੁੜਾ ਦਿਆਂਗਾ।
ਰਹਿਸੀ ਆਪਣੋ ਆਪਣੀ ਪਈ ਸਭਨਾਂ,
ਜਾਦੂ ਸਿਰਾਂ ਤੇ ਧੂੜ ਵਖਾ ਦਿਆਂਗਾ।
'ਕਿਰਤੀ' ਮੂਰਖਾਂ ਦੀ ਰਹੀ ਇਕ ਪਾਸੇ,
ਮਤ ਦਾਨਿਆਂ ਮਾਰ ਵਖਾ ਦਿਆਂਗਾ।

## ਹੰਕਾਰ ਦੀ ਗਰਜ (ਮਰਦਾਂ ਬਾਰੇ)

ਜਦੋਂ ਉਠ ਹੰਕਾਰ ਹੁੰਕਾਰ ਮਾਰੀ,
ਆਖੇ ਵੇਖਨਾ ਕੀ ਕਰਾਵਨਾ ਏਂ।
ਐਸੀ ਜੰਮਦਿਆਂ ਕੰਨ ਚਿ ਫੂਕ ਮਾਰਾਂ,
ਟੀਸੀ ਚੁਕ ਦੀਮਾਗ ਝੜਾਵਨਾ ਏਂ।
ਛੋਟੇ ਹੁੰਦਿਆਂ ਹੀ ਸੁਨੇ ਬਾਪ ਦੀ ਨਾ,
ਐਸਾ ਓਸਨੂੰ ਸਬਕ ਪੜਾਵਨਾ ਏਂ।
ਵਿਦਵਾਨ ਵੀ ਤਦੋਂ ਵਰਾਨ ਹੋਸਨ,
ਚੱਕਰ ਅਸਾਂ ਨੇ ਜਦੋਂ ਭਵਾਵਨਾ ਏਂ।
ਦਾਤੇ ਦਾਨ ਕਰ ਆਪ ਗਵਾ ਲੈਸਨ,
ਥਾਂ ਥਾਂ ਓਹਨਾਂ ਨੂੰ ਨਸ਼ਰ ਕਰਾਵਨਾ ਏਂ।
ਹੋਵਨ ਸੂਰਮੇ ਮਸਤ ਜਾਂ ਵਾਂਗ ਹਾਥੀ,
ਓਹਨਾਂ ਕਿਸੇ ਦਾ ਕੀ ਬਨਾਵਨਾ ਏਂ।
ਧਰਮੀ ਧਰਮ ਕਰਕੇ ਏਡੇ ਫੁਲ ਜਾਸਨ,
ਹਥੀਂ ਆਪਣੀ ਮਾਨ ਗਵਾਵਨਾ ਏਂ।
ਕਾਮ ਕਰੋਧ ਮੋਹ ਲੋਭ ਤੋਂ ਬਚੇ ਜੇਹੜਾ,
ਐਸਾ ਉਸ ਨੂੰ ਰੜੇ ਮਰਵਾਵਨਾ ਏਂ।
ਪੰਜੇ ਐਬ ਕਰਕੇ ਜੇਹੜਾ ਘਰੋਂ ਆਵੇ,
ਓਹਨੂੰ ਚੁਕ ਸਰਪੰਚ ਬਨਾਵਨਾ ਏਂ।
ਪੂਛ ਲੀਡਰੀ ਦੀ ਕੈਮ ਰਖਨੇ ਨੂੰ,
ਤਰਾਂ ਤਰਾਂ ਦਾ ਸਾਂਗ ਬਨਾਵਨਾ ਏਂ।
ਕਦੇ ਦੇਸ਼ ਸੇਵਾ ਕਦੇ ਕੌਮ ਪੂਜਾ,
ਰਾਖੇ ਧਰਮ ਦੇ ਕਦੇ ਅਖਵਾਵਨਾ ਏਂ।
ਵੇਂਹਦੇ ਵੇਂਹਦਿਆਂ ਝਟ ਸਰੋਤਿਆਂ ਦੀ,
ਘਟਾ ਅਖੀਆਂ ਦੇ ਵਿਚ ਪਾਵਨਾ ਏਂ।

ਵੇਖੋ ਕਿਸਤਰਾਂ ਮੋਮ ਦੇ ਨੱਕ ਵਾਂਗੂੰ,
ਪਰਤਨ ਲਗਿਆਂ ਝਟ ਨਾਂ ਲਾਵਨਾ ਏਂ।
ਖਾਤਰ ਵੋਟ ਦੇ ਚੁਮਨੈ ਪੈਰ ਪਹਿਲਾਂ,
ਪਿਛੋਂ ਘੂਰ ਕੇ ਪਿਆ ਡਰਾਵਨਾ ਏਂ।
ਕਿਰਤੀ ਆਗਿਆ ਬਿਨਾਂ ਨਾ ਅਗ੍ਹਾਂ ਆਵੇ,
ਫਟਾ ਗੇਟ ਤੇ ਚੁਕ ਲਖਾਵਨਾ ਏਂ।

(ਔਰਤਾਂ ਬਾਰੇ)

ਔਰਤ ਹੁਸਨ ਦੇ ਵਿਚ ਮਗਰੂਰ ਹੋਕੇ,
ਹਰਦਮ ਆਪਨਾ ਸਾਂਗ ਬਨਾਏ ਕਿਉਂ ਨਾ।
ਸੇਵਾ ਕਰਨ ਦੀ ਥਾਂ ਕਰਾਏ ਸੇਵਾ,
ਇਕ ਸੁਨਦਿਆਂ ਸੌ ਸੁਨਾਏ ਕਿਉਂ ਨਾ।
ਆਖੇ ਮਾਪਿਆਂ ਦੇ ਜੇਹੜੀ ਨਹੀਂ ਲਗੇ,
ਦਸੋ ਖਸਮ ਉਤੇ ਰੋਹਬ ਪਾਏ ਕਿਉਂ ਨਾ।
ਭਸ ਖੇਹ ਬਜ਼ਾਰ ਦੀ ਖਾ ਖਾਕੇ,
ਭਲਾ ਓਹ ਬੀਮਾਰ ਹੋ ਜਾਏ ਕਿਉਂ ਨਾ।
ਜਦੋਂ ਪਤੀ ਦੇ ਪੇਸ਼ ਬੀਮਾਰ ਪੈ ਗਈ.
ਕੰਨੀਂ ਓਸਨੂੰ ਹਥ ਲਵਾਏ ਕਿਉਂ ਨਾ।
ਪੂਰੀ ਪਵੇ ਨਾ ਪਤੀ ਦੀ ਉਮਰ ਸਾਰੀ,
ਖਸਮ ਰੋ ਕੇ ਤਦੋਂ ਕੁਰਲਾਏ ਕਿਉਂ ਨਾ।
ਲੜਦੀ ਰਹੇ ਜਾਂ ਆਪਣੇ ਫੈਸ਼ਨਾਂ, ਤੋਂ.
ਪਤੀ ਬਰਤ ਦੀ ਖਾਕ ਉਡਾਏ ਕਿਉਂ ਨਾ।
ਸ਼ੀਲ, ਸੋਚ, ਸੰਤੋਖ, ਤੇ ਸ਼ਰਮ ਸਾਰੀ,
ਉਡ ਵਾਂਗ ਕਾਫ਼ੂਰ ਦੇ ਜਾਏ ਕਿਉਂ ਨਾ।
ਅਠੇ ਪੇਹਰ ਹੀ ਜੂਤ ਪਟਾਂਗ ਹੋਵੇ,
ਘਰ ਨਰਕ ਸਮਾਨ ਕਰਾਏ ਕਿਉਂ ਨਾ।
'ਕਿਰਤੀ' ਧਰਮ ਦੀ ਰਹੇਗੀ ਥਾਂ ਕਿਥੇ,
ਨਸ ਆਪਣੇ ਆਪ ਓਹ ਜਾਏ ਕਿਉਂ ਨਾ।

ਸਤਜੁਗਿ ਰਥੁ ਸੰਤੋਖ ਕਾ ਧਰਮੁ ਅਗੈ ਰਥਵਾਹੁ ॥

# ਪੰਜ ਸਾਲ ਦੇ ਧਰੂਹ ਬਾਲਕ ਤੇ ਵਾਰ

ਪਹਿਲਾਂ ਹੀ ਟੁਰਦੇ ਨੇ ਹਨੇਰ ਮਚਾ ਦੇਣਾ।
ਛੋਟੇ ਜਹੇ ਬਚੇ ਨੂੰ ਵਖਤਾਂ ਵਿਚ ਪਾ ਦੇਣਾ।
ਮਤਰੇਈਆਂ ਮਾਵਾਂ ਦਾ ਕੋਈ ਸਾਂਗ ਬਣਾ ਦੇਣਾ।
ਗੋਦੀ ਵਿਚ ਬੈਠੇ ਨੂੰ ਫੜ ਉਤਾਂ ਉਠਾ ਦੇਣਾ।
ਇਹ 'ਧਰੂਹ' ਸਦਾਂਦਾ ਏ ਭਾਵੇਂ ਅਜ ਅਰਸ਼ਾਂ ਤੇ।
'ਕਿਰਤੀ' ਪਰ ਡਿਗਾ ਸੀ ਇਕ ਵਾਰੀ 'ਫਰਸ਼ਾਂ ਤੇ।

ਆਇਆ ਤਰਸ ਨਾ ਸਮੇਂ ਨੂੰ ਮੂਲ ਓਦੋਂ,
ਉਤੇ ਬਾਲ ਦੇ ਜ਼ੁਲਮ ਕਮਾਇਆ ਏ।
ਓਹਨੂੰ ਮਾਂ ਮਤਰੇਈ ਦੇ ਪੇਸ਼ ਪਾਕੇ,
ਗੋਦੀ ਬਾਪ ਤੋਂ ਚੁਕ ਉਠਾਇਆ ਏ।
ਪੰਜ ਸਾਲ ਦੇ ਵਿਚ ਘਬਰਾਨ ਵਾਲਾ,
ਪਰਚਾ ਓਸ ਗਰੀਬ ਨੂੰ ਪਾਇਆ ਏ।
ਸ਼ੌਂਕ ਜਾਗਿਆ ਭਗਤ ਨੂੰ ਓਸ ਵੇਲੇ,
ਸਕੀ ਮਾਓਂ ਗਿਆਨ ਸੁਨਾਇਆ ਏ।
ਮੋਹ ਤੋੜ ਕੇ ਰਾਜ ਸਮਾਜ ਨਾਲੋਂ,
ਉਠ ਜੰਗਲਾਂ ਦੇ ਵਲ ਧਾਇਆ ਏ।
ਕਿਸੇ ਗਲ ਦੀ ਨਹੀਂ ਪ੍ਰਵਾਹ ਕੀਤੀ,
ਰਾਜੇ ਸਦਿਆ ਪਰਤ ਨਾ ਆਇਆ ਏ।
ਰਹੀ ਧਰਮ ਦੀ ਆਨ ਤੇ ਸ਼ਾਨ ਓਦੋਂ,
ਰਾਜ 'ਧਰੂਹ' ਅਟਲ ਕਰਾਇਆ ਏ।
ਕਿਰਤੀ ਹਾਰ ਹੋਈ ਪੈਹਲੀ ਸਮੇਂ ਤਾਈਂ,
ਏਸ ਗਲ ਤੋਂ ਖਿੜ ਖਿੜਾਇਆ ਏ।

## ਦੂਜਾ ਵਾਰ 'ਪ੍ਰਹਿਲਾਦ' ਭਗਤ ਜੀ ਤੇ

ਸਤ ਸਾਲ ਦੀ ਉਮਰ ਪ੍ਰਹਿਲਾਦ ਤਾਈਂ,
ਪਰਚਾ ਹੋਰ ਦਾ ਹੋਰ ਪਵਾਏ ਦਿਤਾ।
ਰਾਮ ਨਾਮ ਦਾ ਲੈਂਦਿਆਂ ਨਾਮ ਸਚਾ,
ਪਾਂਧੇ ਧਮਕੀਆਂ ਨਾਲ ਡਰਾਏ ਦਿਤਾ।
ਕਦੇ ਪ੍ਰਬਤਾਂ ਦੇ ਉਤੇ ਡੇਗ ਦੇਣਾ,
ਕਦੇ ਅੰਦਰੀਂ ਬੰਦ ਕਰਾਏ ਦਿਤਾ।
ਕਦੇ ਵਿਚ ਪਾਣੀ ਗੋਤੇ ਦੇਂਵਦੇ ਨੇ,
ਕਦੇ 'ਅਗ' ਦੇ ਵਿਚ ਬਠਾਏ ਦਿਤਾ।
ਵਿੰਗਾ ਵਾਲ ਨਹੀਂ ਭਗਤ ਦਾ ਹੋਣ ਦਿਤਾ,
ਥੰਮ ਪਾੜ 'ਪ੍ਰਹਿਲਾਦ' ਬਚਾਏ ਦਿਤਾ।
'ਕਿਰਤੀ' ਗਲ ਕੀਹ ਅਗ ਤੇ ਪੌਣ ਪਾਣੀ,
ਫਰਜ਼ ਸਾਰਿਆਂ ਖ਼ੂਬ ਨਭਾਏ ਦਿਤਾ।

ਤਰੇਤੈ ਰਥੁ ਜਤੈ ਕਾ ਜੋਰੁ ਅਗੈ ਰਥਵਾਹੁ

## ਸਤਜੁਗ ਤੋਂ ਤਰੇਤਾ ਜੁਗ ਬਦਲਕੇ ਸਮੇਂਨੇ ਕੀ ਕੀਤਾ

ਜੁਗ ਸਤਜੁਗ ਬਦਲ ਤਰੇਤੇ ਨੂੰ, ਥਾਂ ਉਹਦੀ ਤੇ ਬਠਲਾਇਆ ਏ।
ਜਤ ਦਾ ਚਾ ਰਥ ਬਨਵਾ ਦਿਤਾ, ਰਥਵਾਹੀ ਜ਼ੋਰ ਬਨਾਇਆ ਏ।
ਪਰ ਨਾਲ ਹੀ ਜ਼ੋਰ ਅਜ਼ਮਾਵਨ ਨੂੰ, ਸਰਵਨ ਨੂੰ ਭਾਰ ਚੁਕਾਇਆ ਏ।
ਦਸਰਥ, ਜਹੇ ਧਰਮੀ ਰਾਜੇ ਤੋਂ, ਉਸ ਸੇਵਕ ਨੂੰ ਮਰਵਾਇਆ ਏ।
ਅੰਧਲੀ, ਅੰਧਲੇ,ਜਹੇ ਭਗਤਾਂ ਤੋਂ, ਉਸ ਤਾਈਂ ਸਰਾਪ ਦਵਾਇਆ ਏ।
ਮਰਿਆ 'ਰਾਜਾ' ਦੁਖ ਪੁਤਰ ਦੇ, ਖੁਸ਼ੀਆਂ ਵਿਚ ਸੋਗ ਕਰਾਇਆ ਏ।
ਫਿਰ 'ਰਾਮ' ਜਹੇ ਅਵਤਾਰਾਂ ਨੂੰ, ਬਨਬਾਸਾਂ ਵਿਚ ਰੁਲਾਇਆ ਏ।
'ਸੀਤਾ' ਜਹੀ ਸਤੀ ਸਵਾਨੀ ਨੂੰ, ਹਰਨਾਂ ਦੀ ਖੇਡ ਭੁਲਾਇਆ ਏ।
ਉਸ ਰਾਵਨ ਜੈਸੇ ਪੰਡਤ ਦਾ, ਸਾਰਾ ਸਰਬੰਸ ਗਵਾਇਆ ਏ।

ਬਾਲੀ, ਜਹੇ ਬਲੀ ਬਹਾਦਰ ਨੇ ਅਨਹੋਣਾ ਪਾਪ ਕਮਾਇਆ ਏ।
ਕੁੰਬ-ਕਰਨ, ਜਹੇ ਬਲਵਾਨ ਦਾ, ਸੁਤਿਆਂ ਹੀ ਸਮਾਂ ਗਵਾਇਆ ਏ।
ਪਰ ਓਧਰ ਜਤ ਤੇ ਜ਼ੋਰ ਹੋਰਾਂ, ਥਾਂ ਥਾਂ ਤੇ ਧਰਮ ਬਚਾਇਆ ਏ।
ਛਤਰੀ ਨੇ ਛਤਰੀ ਪੁਨੇ ਨਾਲ, ਬਚਨਾਂ ਨੂੰ ਪਾਲ ਵਖਾਇਆ ਏ।
ਕੁਕੇਈ, ਜਹੀ ਜਰਵਾਨੀ ਦੇ, ਬਚਨਾਂ ਨੂੰ ਮੰਨ ਵਖਾਇਆ ਏ।
ਲਛਮਨ,ਤੇ ਭਰਥ, ਭਰਾਵਾਂ ਨੇ,ਕਿਹਾ ਸੋਹਣਾਪਿਆਰ ਜਤਾਇਆ ਏ।
ਹਨੂੰਮਾਨ, ਭਬੀਖਨ, ਭਗਤਾਂ ਨੇ, ਸੇਵਾ ਦਾ ਫਰਜ਼ ਨਬਾਇਆ ਏ।
ਸੀਤਾ ਨੇ ਧਰਮ ਬਚਾ ਲੀਤਾ, ਦੁਖਾਂ ਵਿਚ ਵਕਤ ਲੰਗਾਇਆ ਏ।
ਹਰ ਥਾਂ ਤੇ ਹੁੰਦੀ ਹਾਰ ਰਹੀ, ਹੁਣ ਸਮਾਂ ਬੜਾ ਖਿਝਆਇਆ ਏ।
ਵਧ ਚੜਕੇ ਕਰਦਾ ਵਾਰ ਰਿਹਾ, ਬਾਕੀ ਨਹੀਂ ਫਰਕ ਰਖਾਇਆ ਏ।
'ਕਿਰਤੀ' ਤਦ ਸਮੇਂ ਦੇ ਚੱਕਰ ਨੇ, ਫਿਰ ਚੱਕਰ ਹੋਰ ਫਰਾਇਆ ਏ।

ਦੁਆਪੁਰਿ ਰਥੁ ਤਪੈ ਕਾ ਸਤੁ ਅਗੈ ਰਥਵਾਹੁ ॥

ਹੁਣ ਸਮੇਂ ਨੇ ਵਕਤ ਪਛਾਣ ਸੋਹਣਾ,
ਡਾਹਢਾ ਸੋਚ ਕੇ ਵਾਰ ਕਰਾਇਆ ਸੀ।
ਜਗ੍ਹਾਂ ਜਤ, ਦੀ ਤਪ, ਨੂੰ ਦੇ ਦਿਤੀ,
ਸਤ, ਜੋਰ ਦੀ ਥਾਂ ਬਠਾਇਆ ਸੀ।
ਤਪ, ਸਖਨਾਂ ਹੋ ਗਿਆ ਜਤ, ਬਾਝੋਂ,
ਸਤ, ਜੋਰ ਦੇ ਬਿਨਾਂ ਘਬਰਾਇਆ ਸੀ।
ਪਿਆ ਚਲਣਾ ਸਮੇਂ ਦੇ ਹੁਕਮ ਥਲੇ,
ਭਾਵੇਂ ਜਗਤ ਨੂੰ ਮੂਲ ਨਾ ਭਾਇਆ ਸੀ।
ਰਥ ਤਪ ਤੇ ਸਤ ਰਥਵਾਹੀ ਦੋਹਵਾਂ,
ਮਨੋਂ ਆਪਣੇ ਜੋਰ ਲਗਾਇਆ ਸੀ।
ਐਪਰ ਸਮੇਂ ਨੇ ਪੇਸ਼ ਨਾ ਜਾਨ ਦਿਤੀ,
ਗੋਰਖ ਧੰਧਿਆਂ ਵਿਚ ਫਸਾਇਆ ਸੀ।
ਓਸ ਸਮੇਂ ਦੇ ਕ੍ਰਿਸ਼ਨ ਅਵਤਾਰ ਤਾਈਂ,
ਵਿਚ ਜੇਹਲ ਦੇ ਜਨਮ ਦਵਾਇਆ ਸੀ।

ਥਰਮੀ ਗਾਜਿਆਂ ਤੋਂ ਐਸੇ ਕੰਮ ਹੋਏ,
ਮੰਦਰ ਲਾਖ ਦਾ ਚੁਕ ਬਨਵਾਇਆ ਸੀ।
ਧਰਮਨ ਦੇਵੀਆਂ ਤੋਂ ਹਾਸੀ ਵਿਚ ਆਕੇ,
ਕਿਹਾ ਬੋਲ ਕਬੋਲ ਕਢਾਇਆ ਸੀ।
ਆਪੋ ਵਿਚ ਹੀ ਕੈਰਵਾਂ ਪਾਂਡਵਾਂ ਨੂੰ,
ਜੂਏ ਖੇਡ ਦੇ ਵਿਚ ਖੜਾਇਆ ਸੀ।
ਥੋੜੀ ਗਲ ਤੇ ਫੇਰ ਨਹੀਂ ਰਹਿਣ ਦਿਤਾ,
ਸਗੋਂ ਨਾਰੀਆਂ ਤਾਈਂ ਜੁਤਾਇਆ ਸੀ।
ਮਥੇਵਾਲ ਦਰੋਪਦੀ ਪਕੜ ਆਂਦੀ,
ਨੰਗੀ ਕਰਨ ਦਾ ਹੁਕਮ ਸੁਨਾਇਆ ਸੀ।
ਮਿਲਿਆ ਦੇਸ ਨਿਕਾਲੜਾ ਪਾਂਡਵਾਂ ਨੂੰ,
ਛਪ ਛਪ ਕੇ ਝਟ ਲੰਘਾਇਆ ਸੀ।
ਵੇਖੋ ਕਿਸਤਰਾਂ ਕੌਰਵਾਂ ਪਾਂਡਵਾਂ ਤੋਂ,
ਭੜਥੂ ਵਿਚ ਸੰਸਾਰ ਪਵਾਇਆ ਸੀ।
ਜੰਗ ਵਿਚ ਮੈਦਾਨ ਜਵਾਨ ਲਥੇ,
ਠਾਰਾਂ ਖੂਨੀਆਂ ਗਰਕ ਕਰਾਇਆ ਸੀ।
ਹਾਸੀ ਵਿਚ ਹੀ ਰਿਖੀ ਤੋਂ ਵਿਚ ਗੁਸੇ,
ਐਸਾ ਕਠਨ ਸਰਾਪ ਕਢਾਇਆ ਸੀ।
'ਕਿਰਤੀ' ਨਸ਼ਟ ਹੋਈ ਵੰਸ ਯਾਦਵਾਂ ਦੀ,
ਅੰਤ ਨਾਮ ਨਿਸ਼ਾਨ ਮਿਟਾਇਆ ਸੀ।

## ਦੁਵਾਪਰ ਦਾ ਅੰਤ

ਕੀਹ ਕੀਹ ਦਸਾਂ ਹਾਲ ਸਮੇਂ ਨੇ ਜੋ ਜੋ ਕੀਤਾ।
ਕੋਏ ਨਾ ਸਕੇ ਸੰਭਾਲ ਹੋ ਗਿਆ ਫੀਤਾ ਫੀਤਾ।
ਕੀਤਾ ਜੰਗ ਕਮਾਲ ਕਿਸੇ ਨਾ ਕੁਝ ਵੀ ਲੀਤਾ।
ਹੋਇਆ ਦੇਸ਼ ਕੰਗਾਲ ਹੋਈ ਸੀ ਬੜੀ ਅਨੀਤਾ।
ਰਹੇ ਬਿਰਧ ਤੇ ਬਾਲ ਰਹੇ ਜੋ ਕਿਤੇ ਅਤੀਤਾ।
'ਕਿਰਤੀ' ਵੇਖੀ ਚਾਲ ਸਮੇਂ ਦੀ ਅਚਰਜ ਰੀਤਾ।

## ਤਪ ਤੇ ਸਤ ਦੀ ਬਹਾਦਰੀ

ਏਧਰ ਸਮੇਂ ਨੇ ਭੀ ਭਾਵੇਂ ਹਦ ਕੀਤੀ,
ਸਾਥੀ ਧਰਮ ਦੇ ਧਰਮ ਬਚਾਂਵਦੇ ਰਹੇ।
ਤਪ, ਸਤ, ਦੋਵੇਂ ਵੇਲੇ ਨਾਲ ਸੋਹਣਾ,
ਆਪੋ ਆਪਣਾ ਫਰਜ਼ ਨਿਭਾਂਵਦੇ ਰਹੇ।
ਨੰਗੀ ਸਭਾ ਦੇ ਵਿਚ ਨਾ ਹੋਣ ਦਿਤੀ,
ਜ਼ਾਲਮ ਆਪਣਾ ਜੋਰ ਲਗਾਂਵਦੇ ਰਹੇ।
ਅਰਜਨ ਵੇਖਿਆ ਜਦੋਂ ਹੈਰਾਨ ਹੋਇਆ,
ਗੀਤਾ ਜਹੇ ਗਿਆਨ ਸੁਨਾਂਵਦੇ ਰਹੇ।
ਫਤਹਿ ਪਾਂਡਵਾਂ ਦੀ ਹੋਈ ਜੰਗ ਅੰਦਰ,
ਹਾਰ ਕੈਰਵਾਂ ਤਾਈਂ ਦਵਾਂਵਦੇ ਰਹੇ।
ਗਲਨਾਂ ਪਿਆ ਭਾਵੇਂ ਜਾਕੇ ਬਰਫ ਅੰਦਰ,
ਹਥੋਂ ਸਚ ਨੂੰ ਨਹੀਂ ਤਜਾਂਵਦੇ ਰਹੇ।
ਜਾਕੇ ਚੂਹੜਿਆਂ ਦੇ ਘਰੀਂ ਪਿਆ ਰਹਿਣਾ,
ਹਰੀ ਚੰਦ ਜਹੇ ਧਰਮ ਰਖਾਂਵਦੇ ਰਹੇ।
'ਕਿਰਤੀ' ਜਦੋਂ ਭੀ ਸਮੇਂ ਨੇ ਵਾਰ ਕੀਤਾ,
ਡਾਹਢਾ ਸੋਚ ਕੇ ਸਿਰੋਂ ਲੰਘਾਂਵਦੇ ਰਹੇ।

## ਹੁਣ ਚੌਥਾ ਜੁਗ ਕਲਿਜੁਗ ਦਾ ਸਮਾਂ

ਮਹਾਂ ਭਾਰਤ ਦੇ ਜੰਗ ਪਿਛੋਂ ਜਗਤ ਅਤ ਦੁਖੀ ਹੋਕੇ ਜਿਸ ਅਦੋ-ਗਤੀ ਨੂੰ ਪੁਜ ਗਿਆ, ਏਹ ਸਾਰੀ ਸਮੇਂ ਦੀ ਮੇਹਰਬਾਨੀ ਸੀ ਪਰ ਸਭ ਤੋਂ ਵਧ ਅਨਰਥ ਏਹ ਕੀਤਾ ਜੋ ਰਥ ਅਗਨ ਦਾ ਤੇ ਕੂੜ ਰਥਵਾਈ ਬਨਾ ਦਿਤੇ ਹਨ ਤਾਂ ਇਕ ਕਦਮ ਚਲਨਾ ਭੀ ਔਖਾ ਹੋ ਗਿਆ।

## ਕਲਜੁਗਿ ਰਥੁ ਅਗਨਿ ਕਾ ਕੂੜੁ ਅਗੈ ਰਥਵਾਹੁ

ਸਮੇਂ ਤਾੜਕੇ ਆਪਣਾ ਵਾਰ ਸੋਹਣਾ,
ਰਥ ਅਗਨ ਦਾ ਤੁਰਤ ਤਿਆਰ ਕੀਤਾ।
ਓਥਰ ਕੂੜ ਰਥਵਾਈ ਦੇ ਹਥ ਵਾਗਾਂ,
ਦੇਕੇ ਜਗਤ ਨੂੰ ਝਟ ਅਸਵਾਰ ਕੀਤਾ।
ਭਲਾ ਕੌਣ ਮੋੜੇ ਟੋਰੇ ਗਏ ਜਿਧਰ,
ਇਕ ਵਾਰ ਭੀ ਨਹੀਂ ਇਨਕਾਰ ਕੀਤਾ।
'ਕਿਰਤੀ' ਹੋ ਗਿਆ ਹੋਰ ਦਾ ਹੋਰ ਹੁਣ ਤੇ,
ਡਾਹਢਾ ਜਗਤ ਦਾ ਚਿਤ ਬੇਜ਼ਾਰ ਕੀਤਾ।

ਸਲੋਕ ਮਹਲਾ ੧ ਵਾਰ ਸਾਰੰਗ

ਕਲਿ ਹੋਈ ਕੁਤੇ ਮੁਹੀ ਖਾਜੁ ਹੋਆ ਮੁਰਦਾਰੁ ॥
ਕੂੜੁ ਬੋਲਿ ਬੋਲਿ ਭਉਕਣਾ ਚੂਕਾ ਧਰਮ ਬੀਚਾਰੁ ॥
ਜਿਨ ਜੀਵੰਦਿਆ ਪਤਿ ਨਹੀ ਮੁਇਆ ਮੰਦੀ ਸੋਇ ॥
ਲਿਖਿਆ ਹੋਵੈ ਨਾਨਕਾ ਕਰਤਾ ਕਰੇ ਸੁ ਹੋਇ ॥ ੧ ॥
ਮਹਲਾ ੧—ਰੰਨਾਂ ਹੋਈਆਂ ਬੋਧੀਆਂ ਪੁਰਸ਼ ਹੋਏ ਸਈਆਦੁ।
ਸੀਲੁ ਸੰਜਮੁ ਸੁਖ ਭੰਨੀ ਖਾਣਾ ਖਾਜੁ ਅਹਾਜੁ।
ਸਰਮੁ ਗਇਆ ਘਰਿ ਆਪਣੈ ਪਤਿ ਉਠਿ ਚਲੀਨਾਲਿ।
ਨਾਨਕ ਸਚਾ ਏਕੁ ਹੈ ਅਉਰੁ ਨ ਸਚਾ ਭਾਲਿ ॥

ਕਲੂ ਕਾਲ ਵਾਲੀ ਕਾਲੀ ਰਾਤ ਆਈ,
ਧੁੰਦੂਕਾਰ ਜਿਸ ਵਿਚ ਅਕਾਸ਼ ਕੀਤਾ।
ਚਾਨਣ ਧਰਮ ਜਹਾਨ ਤੋਂ ਲੋਪ ਹੋਇਆ,
ਕੂੜ ਮਸਿਆ ਚੰਦਰੀ ਨਾਸ ਕੀਤਾ।
ਜਾਦੂ ਟੂਣਿਆਂ ਦੇ ਲਗੇ ਰੋਗ ਐਸੇ,
ਪੰਖੀ ਧਰਮ ਦਾ ਚਿਤ ਉਦਾਸ ਕੀਤਾ।
ਮੂੰਹ ਦੁਖਾਂ ਦੇ ਕੁਲ ਜਹਾਨ ਆਇਆ,
'ਕਿਰਤੀ' ਸੁਖਾਂ ਤਾਈਂ ਪਾਸ਼ ਪਾਸ਼ ਕੀਤਾ।

# ਮੁਗਲ ਰਾਜ

ਆਇਆ ਸਮਾਂ ਜਾਂ ਬਾਦਸ਼ਾਹ ਮੁਗਲ ਵਾਲਾ,
ਖਲਕਤ ਰਬ ਦੀ ਤਦੋਂ ਦੁਖਾਈਦੀ ਸੀ।
ਤਰਾਂ ਤਰਾਂ ਦੇ ਜ਼ੁਲਮ ਸਨ ਰੋਜ਼ ਹੁੰਦੇ,
ਹਿੰਦੂ ਕੌਮ ਦੀ ਸ਼ਾਨ ਮਟਾਈ ਦੀ ਸੀ।
ਇਕ ਅਧ ਨਹੀਂ ਸਗੋਂ ਰੋਜ਼ ਲਖਾਂ,
ਜੰਞੂ, ਤੋੜ ਪਿਛੋਂ ਰੋਟੀ ਖਾਈ ਦੀ ਸੀ।
ਜ਼ੁਲਮ ਸਿਤਮ ਵਾਲੀ ਦਾਮਨ ਚਮਕਦੀ ਸੀ,
ਸਖਤੀ ਹਿੰਦੂਆਂ ਦੇ ਸਿਰ ਤੇ ਢਾਈ ਦੀ ਸੀ।
ਬੇੜਾ ਓਸ ਵੇਲੇ ਹਿੰਦੂ ਕੌਮ ਵਾਲਾ,
ਕੋਈ ਦਿਸਿਆ ਨਾ ਬੰਨੇ ਲਾਨ ਵਾਲਾ।
'ਕਿਰਤੀ' ਅਜ ਤੋਂ ਵੀ ਵਧ ਦੁਖੀ ਹੋ ਕੇ,
ਤਖਤਾ ਕੰਬਿਆ ਸੀ ਹਿੰਦੁਸਤਾਨ ਵਾਲਾ।

ਦੋਹਿਰਾ ॥

ਤਬ ਭਾਰਤ ਅਤ ਦੁਖੀ ਹੋਇ ਕੀਨੀ ਇਉਂ ਪੁਕਾਰ।
ਭਾਰ ਹਰੋ ਮਮ ਦੀਨ ਕੋ, ਹੇ ਪ੍ਰਭ ਸਿਰਜਨ ਹਾਰ।

(ਭਾਰਤ ਦੀ ਪੁਕਾਰ ਸੁਨਕੇ)

ਭਾਰਤ ਮਾਤ ਦੀ ਤਦੋਂ ਪੁਕਾਰ ਸੁਨਕੇ,
ਮੇਹਰਬਾਨ ਹੋਗਿਆ ਕਰਤਾਰ ਓਦੋਂ।
ਪਟਨੇ ਸ਼ੇਹਰ ਅੰਦਰ ਖਾਤ੍ਰ ਦੇਸ ਸੇਵਾ,
ਕਲਗੀ ਵਾਲੜੇ ਲਿਆ ਅਵਤਾਰ ਓਦੋਂ।
ਦੁਖ, ਗਊ, ਗਰੀਬ, ਦੇ ਕਟਨੇ ਨੂੰ,
ਬਿਰਦ ਆਪਨਾ ਲਿਆ ਸੰਭਾਰ ਓਦੋਂ।
ਘਰੀਂ ਜ਼ਾਲਮਾਂ ਦੇ ਦੀਵੇ ਗੁਲ ਹੋਏ,
ਕੀਤੀ ਧਰਮੀਆਂ ਨੇ ਜੈ ਜੈ ਕਾਰ ਓਦੋਂ।

ਏਹ ਅਵਤਾਰ ਹੋਇਆ ਸੁਦੀ ਸਤਮੀ ਨੂੰ,
ਜਿਸ ਨੇ ਚਾਨਣਾ ਵਿਚ ਸੰਸਾਰ ਕੀਤਾ।
'ਕਿਰਤੀ' ਕਟ ਦਿਤੇ ਸੰਗਲ ਹਿੰਦੀਆਂ ਦੇ,
ਵਡਾ ਜਗ ਦੇ ਵਿਚ ਉਪਕਾਰ ਕੀਤਾ।

(ਦਸਮੇਸ਼ ਅਵਤਾਰ

ਆਈ ਸਤਮੀ ਤਾਂ ਮਿਲਕੇ ਦੇਵ ਸੱਤੇ,
ਸੱਤਾਂ ਸੁਰਾਂ, ਅੰਦਰ ਰਾਗ ਗਾਂਵਦੇ ਨੇ।
ਸੱਤਾਂ ਅੰਬਰਾਂ, ਤੋਂ ਅੰਮ੍ਰਤ, ਬਰਸਿਆ ਸੀ,
ਸਤੇ, ਸੜੇ, ਭੀ ਸ਼ਾਂਤ ਹੋ ਜਾਂਵਦੇ ਨੇ।
ਸੱਤੇ ਦੀਪ, ਨੌ ਖੰਡ; ਬ੍ਰਹਮੰਡ, ਸਾਰੇ,
ਸਤਿ ਸ੍ਰੀ ਅਕਾਲ, ਗਜਾਂਵਦੇ ਨੇ।
ਤਾਂਈ ਦਸਮ ਗੁਰ ਜੀ ਕਰਕੇ *ਸਤ ਭੇਟਾ,
ਵਤਨ ਪ੍ਰੇਮ ਦੇ ਪੂਰਨੇ ਪਾਂਵਦੇ ਨੇ।
ਅਜੇ ਤੀਕ ਨਹੀਂ ਕਿਤੇ ਮਿਸਾਲ ਮਿਲਦੀ,
ਕੀਤਾ ਤੁਧ ਵਾਂਗੂੰ ਖਾਨਦਾਨ ਸਦਕੇ।
'ਕਿਰਤੀ' ਵਸ ਹੋਵੇ ਅਸੀਂ ਅਜ ਕਰੀਏ,
ਤੇਰੇ ਚਰਨ ਤੋਂ ਜ਼ਿਮੀਂ ਅਸਮਾਨ ਸਦਕੇ।

ਬਾਲ ਚੋਜ

ਛੋਟੀ ਉਮਰ ਤੋਂ ਹੀ ਸਚੇ ਸਤਿਗੁਰਾਂ ਨੇ,
ਸਤਿਸੰਗ ਦੇ ਰੰਗ ਰਚਾਏ ਸੋਹਨੇ।
ਭੀਖਣ ਸ਼ਾਹ ਦੇ ਭਰਮ ਨੂੰ ਦੂਰ ਕਰਕੇ,
ਦੂਈ ਦੂਰ ਦੇ ਪੂਰਨੇ ਪਾਏ ਸੋਹਨੇ।
ਖੇਡਨ ਜਾਂਵਦੇ ਨਾਲ ਹਮਜੋਲੀਆਂ ਦੇ,
ਕੌਤਕ ਨਵੇਂ ਤੋਂ ਨਵੇਂ ਵਖਾਏ ਸੋਹਨੇ।

*੧ ਪਿਤ, ੨ ਮਾਤਾ, ੩ ਮੈਹਲ, ੪ ਪੁਤ੍ਰ, ੫ ਐਸ੍ਵਰਜ, ੬ ਘਰ ਘਾਟ ੭ ਆਪਣਾ ਆਪ।

ਕਰਕੇ ਟੋਲੀਆਂ ਜੰਗ ਦੀ ਜਾਚ ਦਸਨ,
ਤਰਕਸ਼ ਤੀਰ ਕਮਾਨ ਸਜਾਏ ਸੋਹਨੇ।
ਇਧਰ ਮਾਤ ਭੋਲੀ ਬੜੇ ਲਾਡ ਸੇਤੀ,
ਪੁਤਰ ਸਮਝ ਕੇ ਲਾਡ ਲਡਾਂਵਦੀ ਏ।
'ਕਿਰਤੀ' ਹੀਰਿਆਂ ਦੀ ਜੜਤ ਜੜੇ ਹੋਏ,
ਕੜੇ, ਹਥ ਦਸਮੇਸ਼ ਦੇ ਪਾਂਵਦੀ ਏ।

ਕੋਰੜਾ ਛੰਦ–

ਏਸੇ ਤਰਾਂ ਕੌਤਕ ਕਰੇਂਦੇ ਰੋਜ ਜੀ। ਇਕ ਦਿਨ ਕੀਤਾ ਚਾ ਨਿਰਾਲਾ ਚੋਜ ਜੀ। ਨਦੀ ਦੇ ਕਿਨਾਰੇ ਖੇਡਨੇ ਨੂੰ ਜਾਂਵਦੇ ਵੇਖੋ ਇਕ ਕੌਤਕ ਨਵਾਂ ਰਚਾਂਵਦੇ। ਕੜਾ ਇਕ ਹਥੋਂ ਗੁਰਾਂ ਨੇ ਉਤਾਰਿਆ। ਕੰਢੇ ਤੇ ਖਲੋਕੇ ਨਦੀ ਵਿਚ ਮਾਰਿਆ। ਸਾਥੀ ਦੌੜ ਮਾਤਾ ਤਾਈਂ ਆ ਸੁਨਾਂਵਦੇ। ਵੇਖੋ ਇਕ ਕੌਤਕ ਨਵਾਂ ਰਚਾਂਵਦੇ। ਕ ਾ ਇਕ ਹਥ ਮਾਤਾ ਨੇ ਜਾ ਤਕਿਆ। ਪੁਛਦੀ ਏ ਦਸੋ ਲਾਲ ਕਿਥੇ ਸਟਿਆ। ਸੋਹਣੀ ਸੋਹਣੀ ਚਾਲ ਅਗੇ ਭਜੇ ਜਾਂਵਦੇ। ਵੇਖੋ ਇਕ ਕੌਤਕ ਨਵਾਂ ਰਚਾਂਵਦੇ। ਤੋਤਲੀ, ਜ਼ਬਾਨ, ਗਲਾਂ ਕਰਨ ਭੋਲੀਆਂ। ਮਾਤਾ ਆਖੇ ਦਸੋ ਲਾਲ ਜਾਵਾਂ ਘੋਲੀਆਂ। ਮਾਤਾ ਜੀ ਨੂੰ ਨਾਲ 'ਕਿਰਤੀ' ਲਿਆਂਵਦੇ। ਵੇਖੋ ਇਕ ਕੌਤਕ ਨਵਾਂ ਰਚਾਂਵਦੇ।

ਜਦੋਂ ਮਾਤਾ ਨਦੀ ਦੇ ਕਿਨਾਰੇ ਆਂਵਦੀ। ਪੁਤ ਵਾਲੀ ਖੇਡਦਾ ਨਾ ਭੇਤ ਪਾਂਵਦੀ। ਮਨੋਂ ਏਹ ਭੁਲੇਖਾ ਕਿਤੇ ਸੁਟ ਘਤਿਆ। ਪੁਛਦੀ ਏ ਲਾਲ ਕੜਾ ਕਿਥੇ ਸਟਿਆ। ਹਸ ਮੁਸਕਾਏ ਗੁਰੂ ਦੂਜਾ ਲਾਂਹਵਦੇ। ਕੰਢੇ ਤੇ ਖਲੋ ਕੇ ਉਹ ਭੀ ਚਾ ਵਗਾਂਹਵਦੇ ਦਸਨੇ ਦਾ ਨਵਾਂ ਹੀ ਤਰੀਕਾ ਕਢਿਆ। ਆਖਦੇ ਨੇ ਮਾਤਾ ਜੀ ਮੈਂ ਏਥੇ ਸਟਿਆ। ਘੁਟ ਘੁਟ ਨਾਲ ਹੈ ਕਲੇਜੇ ਲਾਂਵਦੀ। ਦੇਂਵਦੀ ਪਿਆਰ ਮੁਖੋਂ ਕਹਿ ਸੁਨਾਂਵਦੀ। ਨਦੀ ਵਿਚ ਸੁਟਕੇ ਕੀਹ ਨਫਾ ਖਟਿਆ। ਕਾਹਦੇ ਲਈ ਲਾਲ ਕੜਾ ਏਥੇ ਸਟਿਆ। 'ਕਿਰਤੀ' ਜਾਂ ਮਾਤਾ ਨੂੰ ਨਦੀ ਵਖਾਂਵਦੇ। ਸਾਰੀ ਵਿਚ ਕੜੇ ਹੀ ਨਜ਼ਰ ਆਂਵਦੇ। ਆਖਦੇ ਨੇ ਮਾਤਾ ਦਸੋ ਕੀਹ ਹੈ ਘਟਿਆ। ਏਸੇ ਲਈ ਮੈਂ ਵੀ ਕੜਾ ਏਥੇ ਸਟਿਆ।

(ਅਸੀਸ ਮਾਤਾ)

ਦੇਂਵਦੀ ਪਿਆਰ ਮਾਤਾ ਸੀਸ ਪਈ ਚੁਮਦੀ ਏ,
ਗੁਰੂਆਂ ਦੀ ਗਦੀ ਦੀ ਕੋਈ ਵਖਰੀ ਈ ਚਾਲ ਹੈ।
ਰਾਜ, ਵਿਚ ਰਾਜੇ ਤੁਸੀ ਜੋਗ, ਵਿਚ ਜੋਗੀ ਦਿਸੋ,
ਮਾਇਆ ਥੋੜੀ ਚੇਰੀ ਰਹਿੰਦੀ ਚਰਨਾਂ ਦੇ ਨਾਲ ਹੈ।
ਜਾਣਦੇ ਹੋ ਆਪ ਤੁਸੀ ਆਪਣੇ ਏਹ ਖੇਲ ਤਾਈਂ,
ਹੋਰ ਕੇਹੜਾ ਜੰਮਿਆ ਜੋ ਕਰੇ ਭੀ ਖਿਆਲ ਹੈ।
ਮਾਯਾ ਚਿ ਉਦਾਸ ਰਹਿਣਾ ਦਸਿਆ ਜਹਾਨ ਤਾਈਂ,
ਛੋਟੀ ਜਹੀ ਆਯੂ ਵਿਚ ਕਿਰਤੀ' ਕਮਾਲ ਹੈ।

ਔਰੰਗਜੇਬ ਦੇ ਜ਼ੁਲਮ ਤੋਂ ਤੰਗ ਆਕੇ ਦੇਸ ਵਿਚ ਹਾਹਾਕਾਰ ਮਚ ਗਈ ਤੇ ਏਧਰ ਮਹਾਰਾਜ ਜੀ ਦਾ ਸਾਰਾ ਪਰਵਾਰ ਸ੍ਰੀ ਅਨੰਦਪੁਰ ਵਿਚ ਆ ਗਿਆ ਸੀ।

(ਕਬਿਤ) ਦੇਸ਼ ਵਿਚ ਜ਼ਾਲਮਾਂ ਜਾ ਜ਼ੁਲਮ ਵਾਲੀ ਹਦ ਕੀਤੀ,
ਹੋ ਗਿਆ ਸ਼ਕਾਰ ਹਿੰਦ ਤਦੋਂ ਬਰਬਾਦੀ ਦਾ।
ਤਰਾਂ ਤਰਾਂ ਨਾਲ ਡਾਢਾ ਮਾਰ ਕੇ ਨਢਾਲ ਕੀਤਾ,
ਰਿਹਾ ਨਾ ਖਿਆਲ ਮਨੋ ਏਸ ਦੀ ਅਬਾਦੀ ਦਾ।
ਸ਼ਰਾਹ ਵਾਲੀ ਅਗ ਨਾਲ ਸਾੜ ਦਿਤਾ ਕਾਜ਼ੀਆਂ ਨੇ,
ਡੰਡਾ ਹਥ ਜਾਬਰਾਂ ਨੇ ਚੁਕਿਆ ਉਪਾਦੀ ਦਾ।
'ਕਿਰਤੀ' ਕੰਗਾਲ ਕੀਤਾ ਲੁਟ ਜਰਵਾਨਿਆਂ ਨੇ,
ਆਸਰਾ ਨਾ ਰਿਹਾ ਜਦੋਂ ਕਿਸੇ ਇਮਦਾਦੀ ਦਾ।

(ਕਸ਼ਮੀਰ ਦੇ ਪੰਡਤਾਂ ਦੀ ਵੀਚਾਰ)

ਓਸ ਸਮੇਂ ਅੰਦਰ ਸਾਰੇ ਪੰਡਤਾਂ ਨੇ,
ਕਾਂਸ਼ੀ ਵਿਚ ਜਾ ਮਤਾ ਪਕਾਇਆ ਏ।
ਜਗ ਹੋਮ ਕਰਕੇ ਅਸੀਂ ਥੱਕ ਬੈਠੇ,
ਐਪਰ ਕਿਸੇ ਨ ਧੀਰ ਧਰਾਇਆ ਏ।

ਦੇਵੀ ਦੇਵਤੇ ਭੀ ਕਿਧਰੇ ਛੁਪ ਗਏ ਨੇ,
ਸਾਡਾ ਕਿਸੇ ਨੂੰ ਤਰਸ ਨਾ ਆਇਆ ਏ।
ਏਸ ਜਬਰ ਤੇ ਸਿਤਮ ਦੇ ਦੁਖਾਂ ਵਿਚੋਂ,
ਸਾਨੂੰ ਆ ਨਾ ਕਿਸੇ ਛੁਡਾਇਆ ਏ।
ਖਵਰੇ ਪਹੁੰਚਦਾ ਵਿਚ ਦਰਗਾਹ ਨਾਹੀਂ,
ਸਾਡਾ ਚੀਕ ਚਲਾਣ ਕੁਰਲਾਣ ਵਾਲਾ।
ਚਲੋ ਗੁਰੂ ਦਰਬਾਰ ਪੁਕਾਰ ਕਰੀਏ,
ਬਹੁੜੀ ਕਰੇ ਕੋਈ ਭਗਤ ਭਗਵਾਨ ਵਾਲਾ।

(ਪੰਡਤਾਂ ਦਾ ਸਤਿਗੁਰੂ ਜੀ ਦੀ ਸ਼ਰਨ ਔਣਾ)

ਹੋ ਲਾਚਾਰ ਜਾਂ ਗੁਰੂ ਦਰਬਾਰ ਆਏ,
ਭੁਬਾਂ ਮਾਰਕੇ ਹਾਲ ਗੁਜ਼ਾਰਿਆ ਏ।
ਜੇਹੜਾ ਸ਼ਰਨ ਆਵੇ ਉਹਨੂੰ ਕੰਠ ਲਾਣਾ,
ਬਿਰਧ ਆਪਣਾ ਗੁਰਾਂ ਸੰਭਾਰਿਆ ਏ।
ਓਸੇ ਘੜੀ ਧੀਰਜ ਦੇ ਬਹਾਲ ਲੀਤਾ
ਮੁਖੋਂ ਸੁਖਣ ਨਾ ਕੋਈ ਉਚਾਰਿਆ ਏ।
ਭਾਵੇਂ ਦਿਸਦੇ ਸੀ ਲਖਾਂ ਦੁਖ ਅਗੇ,
ਐਪਰ ਹੌਸਲਾ ਨਾ ਦਿਲੋਂ ਹਾਰਿਆ ਏ।
ਪੁੱਤਰ ਆਪਣੇ ਨੂੰ ਖਾਤਰ ਦੇਸ ਸੇਵਾ,
ਛੋਟੀ ਉਮਰ ਭਾਰੇ ਵਖਤ ਪਾਣ ਵਾਲਾ।
'ਕਿਰਤੀ' ਫਖਰ ਹੋਵੇ ਕਿਉਂ ਨਾ ਖਾਲਸੇ ਨੂੰ,
ਜਿਦਾ ਗੁਰੂ ਹੋਵੇ ਏਡੀ ਸ਼ਾਨ ਵਾਲਾ।

(ਸ੍ਰੀ ਕਲਗੀਧਰ ਜੀ ਦਾ ਪੁਛਨਾ ਤੇ ਸਤਿਗੁਰੂ ਜੀ ਦਾ ਜਵਾਬ)

ਕਾਰਨ ਪੁਛਿਆ ਤਾਂ ਇਹ ਜਵਾਬ ਦਿਤਾ,
ਹੋਵੇ ਕੋਈ ਜੇ ਭਗਤ ਭਗਵਾਨ ਦਾ ਏ।

ਉਹਦਾ ਖੂਨ ਪਾ ਜ਼ੁਲਮ ਬੁਝਾਵਣਾ ਏਂ,
ਦੂਰ ਹੋਵਸੀ ਜ਼ੋਰ ਤੂਫਾਨ ਦਾ ਏ।
ਛੋਟੀ ਉਮਰ ਕਲਗੀ ਵਾਲੇ ਆਖ ਦਿਤਾ,
ਕੇਹੜਾ ਕੰਮ ਏਹ ਫੇਰ ਘਬਰਾਨ ਦਾ ਏ।
ਪਿਤਾ ਤੁਸਾਂ ਤੋਂ ਵਧ ਧਰਮਾਤਮਾ ਕੀ,
ਸਮਾਂ ਨਹੀਂ ਕੋਈ ਭਾਲ ਕਰਾਣ ਦਾ ਏ।
ਬਸ ਏਸ ਹੀ ਬਚਨ ਦੀ ਡੇਰ ਸੰਗੀ,
ਨਕਸ਼ਾ ਬਦਲਿਆ ਝਟ ਦੀਵਾਨ ਵਾਲਾ।
'ਕਿਰਤੀ' ਤੇਗ, ਦਾ ਨਾਮ ਤਬਦੀਲ ਹੋ ਕੇ,
ਬੈਠਾ ਤਖਤ ਤੇ ਗੁਰੂ ਕ੍ਰਿਪਾਨ ਵਾਲਾ।

ਦੁਖੀ ਦਰਦੀਆਂ ਦੀ ਸੁਣੀ ਬੇਨਤੀ ਜਾਂ,
ਤਾਂ ਫਿਰ ਬਾਪ ਨੂੰ ਬਿਨੈ ਸੁਨਾ ਦਿਤੀ।
ਛਡ ਐਸ਼ ਅਰਾਮ ਜਹਾਨ ਵਾਲੇ
ਸਫਾ ਸੁਖਾਂ ਦੀ ਆਂਪ ਚੁਕਾ ਦਿਤੀ।
ਰਾਖਾ ਦਸ ਕੇ ਸੀਸ ਕਰਤਾਰ ਸਚਾ,
ਏਹ ਭੀ ਫਿਕਰ ਦੀ ਗਲ ਮੁਕਾ ਦਿਤੀ।
ਪਿਆਰੇ ਪਿਤਾ ਦੀ ਬਲੀ ਦਾ ਤੇਲ ਪਾਕੇ,
ਸ਼ਾਖ ਪਾਪਾ ਦੀ ਜੜੋਂ ਸੁਕਾ ਦਿਤੀ।
ਜਦੋਂ ਵੇਖਿਆ ਜ਼ੁਲਮ ਤੁਫਾਨ ਚੜ੍ਹਿਆ,
ਰੋੜ ਚਲਿਆ, ਧਰਮ ਦੇ ਬੇੜਿਆਂ ਨੂੰ।
ਚਪਾ ਲਾ ਕੇ ਤਦੋਂ ਕੁਰਬਾਨੀਆਂ ਦਾ,
'ਕਿਰਤੀ' ਦੂਰ ਕੀਤਾ ਝਗੜੇ ਝੇੜਿਆਂ ਨੂੰ।

ਦੋਹਿਰਾ॥

ਦੇ ਧੀਰਜ ਤਬ ਟੋਰਿਓ ਪੰਡਤ ਗਏ ਨਿਜ ਧਾਮ,
ਆਪਨੇ ਜੁਮੇ ਲੈ ਲਿਓ ਬਾਕੀ ਸਾਰਾ ਕਾਮ,

ਪੰਡਤਾਂ ਦਾ ਦਿਲੀ ਜਾਕੇ ਦਸਨਾ ਤੇ ਔਰੰਗੇ ਨੇ ਸਤਿਗੁਰੂ ਜੀ ਨੂੰ ਦਿਲੀ ਸਦਕੇ ਮੁਸਲਮਾਨ ਹੋਨ ਵਾਸਤੇ ਕੈਹਣਾ। ਕੋਰੜਾ ਛੰਦ

ਦਿਲੀਓ ਪੈਗਾਮ ਜਾਂ ਔਰੰਗੇ ਘਲਿਆ,
ਪਹੁੰਚੇ ਗੁਰ ਦੇਵ ਸਚਾ ਪਿੜ ਮਲਿਆ.
ਕੀਤਾ ਏਹ ਸਵਾਲ ਮੰਨ ਲਵੋ ਦੀਨ ਨੂੰ।
ਹੋਕੇ ਮੁਸਲਮਾਨ ਧਾਰੋ ਸਚੇ ਦੀਨ ਨੂੰ।
ਹਸ ਗੁਰਦੇਵ ਅਗੋਂ ਏਹ ਉਚਾਰਿਆ,
ਪਾਤਸ਼ਾਹ ਕੇਹੜੀ ਗਲ ਤੋਂ ਹੰਕਾਰਿਆ,
ਤੇਰਾ ਏਹ ਭੁਲੇਖਾ ਅਸਾਂ ਹੈ ਕਢਾਵਨਾਂ।
ਛਡ ਕੇ ਧਰਮ, ਦੀਨ ਨਹੀਂ ਵਟਾਵਨਾਂ।
ਸ਼ਾਹ ਆਖੇ ਇਕੋ ਰਬ ਸਾਰੇ ਜਗਦਾ,
ਤਾਂ ਤੇ ਦੀਨ ਇਕੋ ਜਗ ਉਤੇ ਫਬਦਾ,
ਕਲਮਾਂ ਪੜੋ, ਜੇ ਦਿਲ ਚਾਹੇ ਜੀਨ ਨੂੰ।
ਮਨ ਲੌ ਜਰੂਰ ਏਸ ਸਚੇ ਦੀਨ ਨੂੰ।
ਤੇਰਾ ਅਲਾ, ਇਕ ਰਖਨਾ ਜੋ ਚਾਂਹਵਦਾ,
ਸਾਡਾ ਕਰਤਾਰ, ਤਿੰਨ ਹੈ ਬਨਾਂਵਦਾ,
ਤਾਂ ਤੇ 'ਸਚਾ ਦੀਨ ਖਾਲਸਾ' ਸਜਾਵਨਾਂ।
ਛੱਡ ਕੇ ਧਰਮ ਦੀਨ ਨਹੀਂ ਵਟਾਵਨਾਂ।
ਗੁਸੇ ਵਿਚ ਹੋਇਆ ਸ਼ਾਹ ਲਾਲੋ ਲਾਲ ਸੀ,
ਫੇਰ ਫੇਰ ਦਸੇ ਦਿਲ ਦਾ ਖਿਆਲ ਸੀ,
ਹੁਣੇ ਖਤਮ ਕਰਾਂ ਜਗੋਂ ਖਾਲ ਪੀਨ ਨੂੰ।
ਜੇ ਨਾ ਹੁਣ ਮਨੋਂ ਏਸ ਸਚੇ ਦੀਨ ਨੂੰ।
'ਕਿਰਤੀ' ਜਲਾਦ ਤਾਈਂ ਕਹਿ ਸੁਨਾਂਵਦਾ।
ਕਰੋ 'ਕਲਮ ਸੀਸ' ਇਹੋ ਦਿਲ ਚਾਂਹਵਦਾ।
'ਚਾਂਦਨੀ ਚੌਂਕ' ਗੁਰਾਂ ਨੂੰ ਲੈ ਜਾਵਨਾਂ।
ਛਡ ਕੇ ਧਰਮ ਦੀਨ ਨਹੀਂ ਵਟਾਵਨਾਂ।

(ਗੁਰੂ ਜੀ ਦਾ ਸ਼ਹੀਦ ਹੋਣਾ)

ਸ਼ਾਂਤਮਈ ਦੀ ਤੇਗ ਗੁਰਦੇਵ ਨਾਵੇਂ,
ਹਿੰਦੂ ਕੌਮ ਦੇ ਤਾਈਂ ਬਚਾਣ ਖਾਤਰ।
ਪੰਥ ਖਾਲਸੇ ਤਾਈਂ ਸਜਾਣ ਖਾਤਰ,
ਸ਼ੇਰ ਗਿਦੜਾਂ ਤਾਈਂ ਬਨਾਣ ਖਾਤਰ।
ਚੰਡੀ, ਨਾਮ ਦੇ ਤਾਈਂ ਪ੍ਰਤਾਣ ਖਾਤਰ,
ਉਹਦਾ ਨਾਮ ਕ੍ਰਿਪਾਨ, ਰਖਾਣ ਖਾਤਰ।
ਅੰਗ ਸੰਗ ਰਹਿਕੇ ਸਦਾ ਖਾਲਸੇ ਦੇ,
ਉਤੇ ਜਾਬਰਾਂ ਦੇ ਫਤਹ ਪਾਣ ਖਾਤਰ।
ਦਿਲੀ ਸੀਸ ਦੇ ਜਦੋਂ ਸ਼ਹੀਦ ਹੋਏ,
ਉਸੇ ਖੂਨ ਤੋਂ ਉਦੇ ਕ੍ਰਿਪਾਨ ਹੋਈ।
'ਕਿਰਤੀ' ਕਟ ਦਿਤੇ ਸੰਗਲ ਹਿੰਦੀਆਂ ਦੇ,
ਤਾਂਹੀਏਂ ਜਗ ਤੇ ਉਚੜੀ ਸ਼ਾਨ ਹੋਈ।

( ਦਸਮੇਸ਼ ਜੀ ਦੇ ਉਪਕਾਰ )

ਅਗਰ ਲੋਕੀ ਜਲਾਤੇ ਨਾ ਜਗਤ ਮੇਂ ਆਗ ਦੂਈ ਕੀ,
ਖੁਦੀ ਪੈਦਾ ਕਿਉਂ ਹੋਤੀ ਦੁਖੀ ਸੰਸਾਰ ਕਿਉਂ ਹੋਤਾ।
ਅਗਰ ਦਸਮੇਸ਼ ਨਾ ਆਤੇ ਦੁਖੀ ਇਸ ਦੇਸ ਭਾਰਤ ਮੇਂ,
ਜ਼ੁਲਮ ਕੀ ਰਾਤ ਕਾਲੀ ਕਾ ਦੂਰ ਅੰਧਕਾਰ ਕਿਉਂ ਹੋਤਾ।
ਅਗਰ ਫਰਯਾਦ ਨਾ ਸੁਨਤੇ ਦੁਖੀ ਮਜ਼ਲੂਮ ਲੋਗੋਂ ਕੀ,
ਧਰਮਕਾ ਡੂਬਤਾ ਬੇੜਾ ਭਲਾ ਯੇ ਪਾਰ ਕਿਉਂ ਹੋਤਾ।
ਬਠਾਤੇ ਗੋਦ ਨਾ ਹਮ ਕੋ ਜਗਾਂ ਉਨ ਲਾਲ ਚਾਰੋਂ ਕੀ,
ਹਮੇਂ ਸਰਦਾਰ ਬਨਣੇ ਕਾ ਭਲਾ ਅਧਿਕਾਰ ਕਿਉਂ ਹੋਤਾ।
ਪਰਖ ਤਲਵਾਰ ਸੇ ਕਰਕੇ ਕਰਾਤੇ ਪਾਣ ਅੰਮ੍ਰਿਤ ਨਾ,
ਤੋਂ ਕਿਰਤੀ ਚਾਰਵਰਨੋ ਕਾ ਇਵੇਂ ਉਧਾਰ ਕਿਉਂ ਹੋਤਾ।

# ਅੰਮ੍ਰਿਤ ਦੀ ਦਾਤ

ਸੋਹਣਾ ਰੋਜ ਵਿਸਾਖੀ ਦਾ ਭਾਗ ਭਰਿਆ,
'ਜਨਮ ਖਾਲਸਾ' ਵਿਚ ਜਹਾਨ ਹੋਇਆ।
ਗੁੜਤੀ ਦੇਣ ਖਾਤਰ ਖੰਡੇ, ਧਾਰ ਵਾਲੀ,
ਆਈਆਂ ਮੁਸ਼ਕਲਾਂ ਕਈ ਹਜ਼ਾਰ ਸਾਹਵੇਂ।
ਤੇਰੀ ਪਰਖ ਖਾਤਰ ਕਲਗੀ-ਵਾਲੜੇ ਨੇ,
ਕੀਤਾ ਹੁਕਮ ਸੀ ਵਿਚ ਦੀਵਾਨ ਆਕੇ।
ਜਿਸਨੇ ਸੀਸ ਦੇਣਾ ਛੇਤੀ ਆਓ ਭਾਈ,
ਪਰਚਾ, ਰਾਖਆ ਸਾਫ ਉਚਾਰ ਸਾਹਵੇਂ।
ਜਿਨਾਂ ਕਾਇਰ, ਬਣ ਭਲਕ ਨੂੰ ਨਸ ਜਾਣਾ
ਅਜੋ ਨਸ ਜਾਓ ਧੋਖਾ, ਦੇਵਨਾ ਨਾਂ।
ਨਹੀਂ ਤੇ ਸੀਸ, ਦੀ ਫੀਸ, ਦੇ ਪਾਸ ਹੋਵੇ,
ਖਲੋ ਖਿਚ ਕੇ ਹਥ ਤਲਵਾਰ, ਸਾਹਵੇਂ।
ਅਜ ਖਾਲਸਾ, ਪੰਥ ਸਜਾਵਨਾ ਏਂ
ਸ਼ੇਰ, ਗਿਦੜਾਂ ਤਾਈਂ ਬਨਾਵਨਾ ਏਂ।
'ਕਿਰਤੀ' ਲਖਾਂ ਦੇ ਨਾਲ ਲੜਾਵਨਾ ਏਂ,
ਭਾਵੇਂ ਗੋਲੀਆਂ ਦੀ ਹੋਵੇ ਮਾਰ ਸਾਹਵੇਂ।

ਕਬਿਤ-ਗੁਰੂ ਦਸਮੇਸ ਘਰ ਖਾਲਸੇ ਜਨਮ ਲਿਆ,
ਆਓ ਰਲ ਓਸ ਤਾਈਂ ਦੇਵੀਏ ਵਧਾਈ ਏ।
ਦੁਨੀਆਂ ਦੇ ਲੋਕੀ ਜੁ ਵਧਾਈ ਸੁਣ ਫੁਲਦੇ ਨੇ,
ਧੁਰਾਂ ਉਤੋਂ ਰੀਤ ਇਹੋ ਜਗ ਦੀ ਤਕਾਈ ਏ।
ਪੁਤਰ ਦੀ ਖੁਸ਼ੀ ਵਿਚ ਹੋਕੇ ਮੇਹਰਬਾਨ ਕਿਤੇ,
ਸਿਖੀ ਦਾਤ ਦੇਕੇ ਲਵੇ ਚਰਨਾਂ ਤੇ ਲਾਈ ਏ।
'ਕਿਰਤੀ' ਨਾ ਚੰਗਾ ਵੇਲਾ ਏਦੂੰ ਹੋਰ ਲਭਨਾ ਹੈ,
ਖਾਲਸਾ ਜੀ ਗਲ ਇਹੋ ਸਚ ਦੀ ਸੁਨਾਈ ਏ।

## ਖ਼ਾਲਸਾ ਬ੍ਰਿਛ

ਗੁਰ ਨਾਨਕ ਨੇ ਬੂਟਾ ਲਾਇਆ ਸਿਖ ਪੰਥ ਦਾ ਆਏ।
ਦਸਾਂ ਗੁਰਾਂ ਤੇ ਸਿਖ ਅਨੇਕਾਂ ਸੋਹਣੇ ਫਰਜ਼ ਨਿਭਾਏ।
ਪਾਣੀ ਦੀ ਥਾਂ ਖੂਨ, ਪਾਏ ਕੇ ਜੜ੍ਹਾਂ ਪਤਾਲ ਲਗਾਏ।
ਇਸ ਦੇ ਫੁਲਾਂ ਵਾਲੀ ਖੁਸ਼ਬੂ ਸਭ ਨੂੰ ਮਸਤ ਕਰਾਏ।
ਕਲਗੀਧਰ ਜੀ ਕਾਇਆ ਪਲਟੀ ਅੰਮ੍ਰਿਤ ਪਿਉਂਦ ਲਗਾਕੇ।
ਸਿਖ ਸਪਾਹੀ, ਰਾਜਾ ਜੋਗੀ, ਇਕਸੇ ਰੂਪ ਸਜਾਕੇ।
ਲੋੜ ਪਵੇ ਤਾਂ ਮਾਲਾ, ਵਾਲੇ ਹਥੀਂ ਤੇਗ, ਉਠਾਕੇ।
ਦੁਖੀਆਂ ਦੇ ਦੁਖ ਦੂਰ ਕਰੇ, ਤੇ ਹਸੇ ਆਪ ਗਵਾਕੇ।
ਏਸਤਰਾਂ ਦੇ ਸਿਖ ਸਪਾਹੀ ਜੇਕਰ ਬਨਣਾ ਚਾਹੋ।
ਅੰਮ੍ਰਿਤ ਖੰਡੇ ਧਾਰ ਪੀਓ ਤੇ ਸਦਾ 'ਅਮਰ' ਹੋ ਜਾਓ।
ਨੀਚ ਊਚ ਦਾ ਭੇਦ ਮਟਾਕ ਦੁਖੀਆਂ ਦਰਦ ਵੰਡਾਓ।
'ਕਿਰਤੀ' ਸਫਲਾ ਜੀਵਨ ਹੋਵੇ ਸਚੇ ਸਿੱਖ ਸਦਾਓ।

ਚੜ੍ਹੇ ਵਸਾਖ ਵਸਾਖੀ ਆਈ ਖੁਸੀ ਕਰੇ ਜਗ ਸਾਰਾ।
ਮਿਲ ਮਿਲ ਮੇਲੀ ਮੇਲੇ ਚਲੇ ਜਿਸ ਜਿਸ ਕੋਈ ਪਿਆਰਾ।
ਸਿਖ ਕੌਮ ਦੇ ਸਿਰ ਤੇ ਝੁਲੀ ਚਾਰੋਂ ਤਰਫ ਹਨੇਰੀ।
'ਕਿਰਤੀ' ਯਾਦ ਪਵੇ ਮੁੜ ਮੁੜ ਕੇ ਕੇਸ ਗੜ੍ਹੀ ਝਲਕਾਰਾ।

ਜਿਸਨੂੰ ਸਤਿਗੁਰ ਪਰਖਨ ਵੇਲੇ ਉਚੀ ਆਖ ਸੁਨਾਇਆ।
ਸਿਖੀ ਦਾ ਮੁਲ ਸਿਰ ਹੈ ਭਾਈ! ਧੋਖਾ ਕੋਈ ਨਹੀਂ ਲਾਇਆ।
ਨਾ ਕੋਈ ਲਾਰਾ ਸੁਰਗਾਂ ਵਾਲਾ ਨਾ ਕੋਈ ਹੋਰ ਭੁਲੇਖਾ।
'ਕਿਰਤੀ' ਧੰਨ ਤੇਰੀ ਵਡਿਆਈ, ਪਰਖ ਖਜਾਨੇ ਪਾਯਾ।

ਫਿਰ ਵੀ ਸਸਤੀ ਸਮਝਨ ਵਾਲੇ ਨਿਕਲੇ ਪੰਜ ਪਿਆਰੇ।
ਏਸ ਮਹਿਲ ਦੇ ਥੰਮ ਸਮਝੀਏ ਜਾਂ ਕਿ ਅਰਸ ਮੁਨਾਰੇ।
ਪੁਤਾਂ ਦੀ ਥਾਂ ਗੋਦ ਬਠਾਕੇ ਸਤਿਗੁਰ ਹੈ ਵਡਿਆਇਆ।
'ਕਿਰਤੀ' ਮਾਤ ਪਿਤਾ ਤੇ ਪੁਤ੍ਰ, ਜਿਸਦੀ ਖਾਤਰ ਵਾਰੇ।

੩੧ ਜਿਸ ਸਿਖੀ ਨੂੰ ਸਮਝਣ ਵਾਲੇ, ਬੀਰ ਚਰਦੀਆਂ ਚੜਦੇ ।
ਬੰਦ ਬੰਦ ਕਟ ਸੀ ਨਾ ਕੀਤੀ, ਜੀਂਦੇ ਰੂੰ ਵਿਚ ਸੜਦੇ ।
ਪਾਤਸਾਹ ਦੇ ਘਰ ਦੇ ਡੋਲੇ, ਠੁਡੇ ਲਾ ਠੁਕਰਾਂਦੇ ।
'ਕਿਰਤੀ' ਸਬਕ ਸਹੀਦਾਂ ਵਾਲੇ, ਨਾਲ ਮਜ਼ਾਖਾਂ ਪੜਦੇ ।
ਗੁਰਧਾਮਾਂ ਦੀ ਮਾਇਆ ਤਾਈਂ, ਮੌਹਰਾ ਸਮਝ ਨਾਂ ਖਾਂਦੇ ।
ਗੁਰਧਾਮਾਂ ਦੀ ਸੇਵਾ ਬਦਲੇ ਤਨ ਮਨ ਘੋਲ ਘੁਮਾਂਦੇ ।
ਗੁਰ ਸੰਗਤ ਦੀ ਚਰਨ ਧੂੜ ਨੂੰ ਲੈਕੇ ਮਸਤਕ ਲਾਵਣ ।
'ਕਿਰਤੀ' ਆਪ ਤਰਨ ਭਵਸਾਗਰ ਸਗਲਾ ਸਾਥ ਤਰਾਂਦੇ ।
ਦੁਸ਼ਮਨ ਫੌਜਾਂ ਸ੍ਰੀ ਅਨੰਦਪੁਰ ਤੇ ਹਲੇ ਕਰਕੇ ਹਾਰ ਗਈਆਂ ਤਾਂ
ਦਿਲੀਓਂ ਸ਼ਾਹੀ ਫੌਜਾਂ ਲੈਕੇ ਸੈਦ ਖਾਨ ਚੜਿਆ ।
ਹੋਕੇ ਬੜੇ ਲਚਾਰ ਰਾਜਿਆਂ ਮਤਾ ਪਕਾਇਆ ।
ਗੁਰੂ ਫਤਹਿ ਨਹੀਂ ਹੋਏ ਅਸਾਂ ਬਹੁ ਜ਼ੋਰ ਲਗਾਇਆ ।
ਦਿਲੀ ਖਬਰਾਂ ਭੇਜ ਸ਼ਾਹ ਨੂੰ ਭੜਥੂ ਪਾਇਆ ।
ਕੀਜੇ ਕੋਈ ਉਪਾਓ ਨਾਲ ਹੀ ਆਖ ਸੁਨਾਇਆ ।
ਤਾਂ ਫਿਰ ਔਰੰਗਜ਼ੇਬ ਤੁਰਤ ਦਰਬਾਰ ਬੁਲਾਇਆ ।
ਕਰ ਨੰਗੀ ਸ਼ਮਸ਼ੀਰ ਧਰੀ ਤੇ ਏਹ ਫੁਰਮਾਇਆ ।
ਹੈ ਕੋਈ ਗਾਜ਼ੀ ਮਰਦ ਸੂਰਮਾ ਮਾਂ ਨੇ ਜਾਇਆ ।
ਜਿੰਦਾ ਪਗੜੇ ਗੁਰੂ ਕਰੇ ਜਾਂ ਸੀਸ ਸਫਾਇਆ ।
ਮਾਨਸਬ ਪਾਵੇ ਬਹੁਤ ਕਰਾਂ ਮੈਂ ਦੂਨ ਸਵਾਇਆ ।
ਸੈਦ ਖਾਨ ਪਠਾਨ ਉਠਕੇ ਇਉਂ ਅਲਾਏ ।
ਬੀੜਾ ਲਿਆ ਉਠਾਏ ਕਸਮ ਅਲਾ ਦੀ ਖਾਏ ।
ਜ਼ਿੰਦਾ ਪਗੜ ਲਿਆ ਕਰਾਂਗਾ ਹਾਜਰ ਆਏ ।
ਜਾਂ ਲੈ ਆਵਾਂ ਸੀਸ ਬੋਲਦਾ ਗਜ ਵਜਾਏ ।
ਟੁਰਿਆ ਵਲ ਪੰਜਾਬ ਆਂਵਦਾ ਵਾਹੋ ਦਾਏ ।
ਨਗਰ ਸਢੋਰੇਂ ਕੋਲ ਪਹੁੰਚਿਆ ਜਿਸ ਦਮ ਆਏ ।
ਮਿਲ ਕੇ ਜਾਵਾਂ ਭੈਣ ਤਾਈਂ ਇਹ ਦਿਲ ਵਿਚ ਚਾਏ ।
'ਕਿਰਤੀ' ਹੋਈ ਹੈਰਾਨ 'ਨਸੀਰਾਂ' ਵੇਖ ਭਰਾਏ ।

ਭੰਗਾਣੀ ਦੇ ਪਹਿਲੇ ਜੰਗ ਵਿਚ ਹੀ ਪੀਰ ਬੁਧੂ ਸ਼ਾਹ (ਸਢੌਰੇ ਵਾਲਾ
ਆਪਣੇ ਦੋ ਪੁਤਰ ਤੇ ਪੰਜ ਸੌ ਮੁਰੀਦ ਗੁਰੂ ਜੀਦੀ ਭੇਟਾ ਕਰ ਚੁਕਾ ਸੀ।

ਉਦੋਂ ਖੁਸ਼ੀ ਦੀ ਰਹੀ ਨਾ ਹਦ ਕੋਈ,
ਬੁਧੂ ਸ਼ਾਹ ਜਾਂ ਫਰਜ਼ ਨਭਾ ਆਇਆ।
ਪਿਆਰੇ ਪਿਤਾ ਦਸਮੇਸ਼ ਦੇ ਚਰਨ ਉਤੇਂ,
ਸੋਹਣੇ ਪੁਤ ਮੁਰੀਦ ਘੁਮਾ ਆਇਆ।
ਬਦਲੇ ਏਸ ਦੇ ਚਰਨਾਂ ਦੀ ਧੂੜ ਲੈਕੇ,
ਕੰਨੀ ਬੰਨਕੇ ਪਿਛਾਂ ਨੂੰ ਧਾ ਆਇਆ।
ਪਿਆਰੀ ਇਸਤਰੀ ਦੇ ਮਥੇ ਲਾਨ ਖਾਤਰ,
ਨਾਲ ਸਿਦਕ ਦੇ ਸੀਸ ਝੁਕਾ ਆਇਆ।
ਬੜੇ ਨਾਲ ਪਿਆਰ ਸਤਿਕਾਰ ਉਹਨੂੰ,
ਸਾਂਭ ਰਖਿਆ ਵਿਚ ਅਲਮਾਰੀਆਂ ਦੇ।
ਕਿਰਤੀ ਖੁਸ਼ੀ ਅਨੰਦ ਪ੍ਰਸੰਨ ਦਿਸਨ,
ਮਾਲਕ ਗੁਰੂ ਕੀਤੇ ਦਾਤਾਂ ਭਾਰੀਆਂ ਦੇ।

ਸੈਦ ਖਾਂਨ

ਸੈਦ ਖਾਨ ਆਇਆ ਮਿਲਨ ਭੈਣ ਤਾਂਈ,
ਆਖੇ ਤੁਸੀਂ ਕੀਹ ਜ਼ੁਲਮ ਕਮਾ ਬੈਠੇ।
ਖਟੀ ਉਮਰ ਦੀ ਸਾਹਮਣੇ ਅਖੀਆਂ ਦੇ
ਵੇਂਹਦੇ ਵੇਂਹਦਿਆਂ ਆਪ ਲੁਟਾ ਬੈਠੇ।
ਕਖ ਖਟਿਆ ਨਾ ਭੁਗਾ ਚੌੜ ਹੋਇਆ,
ਹਥੀਂ ਆਪਣੀ ਪੁਤ ਮਰਵਾ ਬੈਠੇ।
ਨਾਲੇ ਸ਼ਰਾਹ ਹਦੀਸ ਦੇ ਉਲਟ ਹੋਕੇ,
ਮਥੇ ਕੁਫਰ ਦਾ ਦਾਗ ਲਵਾ ਬੈਠੇ।
ਜੇਕਰ ਦੀਨ ਤੋਂ ਅਜ ਕੁਰਬਾਨ ਕਰਦੇ,
ਮਨਸਬ ਪਾਂਵਦੇ ਬੜੀ ਜ਼ਗੀਰ ਕੋਈ।
ਹੁੰਦਾ ਕਦੀ ਨਾ ਤੁਸਾਂ ਦੀ ਸ਼ਾਨ ਜਿਹਾ,
'ਕਿਰਤੀ' ਧਨੀ ਫਕੀਰ ਤੇ ਪੀਰ ਕੋਈ।

## ਉਤਰ ਭੈਣ ਨਸੀਰਾਂ

ਮਿਲਿਆਂ ਵੀਰ ਕਲੇਜੇ ਨੂੰ ਠੰਢ ਪੈਂਦੀ,
ਉਲਟੇ ਵੀਰ ਜੀ ਤੀਰ ਚਲਾਓ ਨਾਂਹੀ।
ਜ਼ੇਕਰ ਸਾਰ ਨਹੀਂ ਪੀਰ ਦਸਮੇਸ਼ ਜੀ ਦੀ,
ਗੈਰ ਸੁਖਨ ਜ਼ਬਾਨ ਸੁਨਾਓ ਨਾਂਹੀ।
ਅਸਾਂ ਠੀਕ ਈਮਾਨ ਦਾ ਕੰਮ ਕੀਤਾ,
ਕੁਫਰ ਆਖਕੇ ਮੁਫਤ ਸਤਾਓ ਨਾਂਹੀ।
ਹੁੰਦਾ ਸੁਕਰ ਜੇ ਅਸੀਂ ਕੁਰਬਾਨ ਹੁੰਦੇ,
ਏਹ ਬੀ ਦੁਖ ਹੈ ਯਾਦ ਕਰਾਓ ਨਾਂਹੀ।
ਭਲਾ ਲੋਭ ਜਗੀਰਾਂ ਦਾ ਦਸਦਾ ਕੀਹ,
ਉਹਦੇ ਚਰਨਾਂ ਤੋਂ ਜਿੰਦ ਤੇ ਜਾਨ ਸਦਕੇ।
ਕਿਰਤੀ ਵਸ ਹੋਵੇ ਸਾਡੇ ਅਸੀਂ ਕਰੀਏ,
ਅਰਸ਼ ਫਰਸ਼ ਤੇ ਜ਼ਿਮੀਂ ਅਸਮਾਨ ਸਦਕੇ।

## ਸੈਦ ਖਾਂ ਦਾ ਫੇਰ ਕੈਹਨਾ

ਆਵੇ ਸਮਝ ਨਾ ਤੁਸਾਂ ਕੀਹ ਵੇਖਿਆ ਏ,
ਅਕਲ ਹੋਸ਼ ਨੂੰ ਕਿਵੇਂ ਗਵਾ ਲਿਆ ਜੇ।
ਕਰਕੇ ਪਖ ਇਸਲਾਮ ਦੇ ਵੈਰੀਆਂ ਦਾ,
ਬਾਦਸ਼ਾਹ ਨੂੰ ਖਫਾ ਕਰਾ ਲਿਆ ਜੇ।
ਜਾਦੂ ਵਾਂਗਰਾਂ ਤੁਸਾਂ ਤੇ ਅਸਰ ਹੋਇਆ,
ਜਾਨ ਬੁਝ ਕਾਹਨੂੰ ਧੋਖਾ ਖਾ ਲਿਆ ਜੇ।
ਹੈਂ ਸਿਆਰਿਓ ਕਿਸਤਰਾਂ ਬਚਿਆਂ ਨੂੰ,
ਭਾੜੇ ਭੰਗ ਦੇ ਤੁਸਾਂ ਮਰਵਾ ਲਿਆ ਜੇ।
ਕੇਹੜੀ ਚੀਜ਼ ਉਤੇ ਏਡੇ ਰੀਝ ਘਤੇ,
ਟੋਟੇ ਜਿਗਰ ਦੇ ਘੋਲ ਘੁਮਾ ਛਡੇ।
ਕੇਹੜੀ ਦੀਦ ਹਦੀਸ ਦੇ ਉਲਟ ਕੀਤਾ,
'ਕਿਰਤੀ' ਸ਼ਰ੍ਹਾ ਦੇ ਹੁਕਮ ਭੁਲਾਛ ਡੇ।

## ਭੈਣ ਨਸੀਰਾਂ ਨੇ ਚਰਨ ਧੂੜ ਵਾਲੀ ਡਬੀ ਕਢ ਲਿਆਉਨੀ

ਡਬੀ ਚੁਕ ਆਂਦੀ ਚਰਨ ਧੂੜ ਵਾਲੀ,
ਮਥਾ ਟੇਕ ਕੇ ਬੜੇ ਸਤਿਕਾਰ ਸੇਤੀ।
ਆਖੇ ਵੀਰ ਜੀ ਕਟਦੀ ਰੋਗ ਸਾਰੇ,
ਭਾਗਾਂ ਨਾਲ ਜੇ ਮਿਲੇ ਬੀਮਾਰ ਸੇਤੀ।
ਇਸ ਖਾਕ ਨੇ ਕਈਆਂ ਨੂੰ ਪਾਕ ਕੀਤਾ,
ਮਥੇ ਜਿਨਾਂ ਨੇ ਲਾਈ ਪਿਆਰ ਸੇਤੀ।
ਏਸੇ ਧੂੜ ਨੂੰ ਜਾਏਂ ਕੋਹਤੂਰ ਉਤੇ,
'ਮੂਸਾ' ਮੰਗਦਾ ਰਿਹਾ ਦਾਤਾਰ ਸੇਤੀ।
ਇਸ ਸਿਫਤ ਨੇ ਹੀ ਸੈਦ ਖਾਨ ਦੇ ਸੀ,
ਸਾਰੇ ਜਿਸਮ ਅੰਦਰ ਅਗ ਲਾ ਦਿਤੀ।
ਕਿਰਤੀ ਖਫਾ ਹੋਕੇ ਤੁਰਤ ਉਠ ਟੁਰਿਆ,
ਫੌਜ ਵਿਚ ਮਦਾਨ ਪੁਚਾ ਦਿਤੀ।

## ਸੈਦ ਖਾਂ ਦਾ ਅਨੰਦ ਪੁਰ ਪੁਜਨਾ ਤੇ ਕੌਤਕ ਵੇਖਨਾ

ਸ੍ਰੀ ਦਸਮੇਸ਼ ਜੀ ਕੇਸ ਸੁਕਾਂਵਦੇ ਪਏ,
ਸੈਦ ਖਾਂ ਜਾਂ ਉਤਾਂਹ ਧਿਆਨ ਕੀਤਾ।
ਲਗੇ ਦਾ ਜੀਕੂੰ ਦੁਸ਼ਮਨ ਮਾਰ ਦੇਈਏ,
ਏਹੋ ਸ਼ਰ੍ਹਾ ਸ਼ਰੀਫ ਫੁਰਮਾਨ ਕੀਤਾ।
ਤੁਰਤ ਜੋੜ ਕੇ ਸ਼ਿਸਤ ਚਲਾਨ ਖਾਤਰ,
ਗੁਰਾਂ ਸਾਹਮਣੇ ਤੀਰ ਕਮਾਨ ਕੀਤਾ।
ਐਪਰ ਵੇਖਿਆ ਕੀ ਭੈਣ ਨਜ਼ਰ ਆਈ,
ਭੁਲੀ ਸੁਰਤ ਤੇ ਸੋਚ ਹੈਰਾਨ ਕੀਤਾ।
ਤੀਰ ਹਿਠਾਂ ਕਰਦਾ ਗੁਰੂ ਨਜ਼ਰ ਆਵੇ,
ਉਤਾਂਹ ਕਰੇ ਤਾਂ ਭੈਣ ਤਸਵੀਰ ਦਿਸੇ।
'ਕਿਰਤੀ' ਖਫਾ ਹੋਵੇ ਕਦੀ ਮਨੋਂ ਆਖੇ,
ਏਹ ਤਾਂ ਸਚ ਪੀਰਾਂ ਸੰਦਾ ਪੀਰ ਦਿਸੇ।

## ਡੇਰੇ ਆਕੇ ਸੈਦ ਖਾਂ ਦਾ ਚੌਂਪੜ ਖੇਡਨਾ

ਪੌੜੀ–ਚੌਂਪਟ ਖੇਡੇ ਸੈਦ ਖਾਂ ਮਨ ਖੁਸ਼ੀ ਮਨਾਏ।
ਤੀਰ ਅਚਾਨਕ ਆ ਪਿਆ ਚੌਂਪਟ ਉਲਟਾਏ।
ਸਣੇ ਪਿਆਰੇ ਸਾਥੀਆਂ ਡਾਢਾ ਘਬਰਾਏ।
ਕਿਥੋਂ ਕਿਸਨੇ ਮਾਰਿਆ ਕੁਝ ਸਮਝ ਨਾ ਆਏ।
ਕਰਾਮਾਤ ਏਹ ਜਾਪਦੀ ਗਲ ਹੋਰ ਨਾ ਕਾਏ।
ਹੋਰ ਪਿਆ ਇਕ ਆਨਕੇ ਝਟ ਵੇਖਨ ਚਾਏ।
ਲਿਖਿਆ ਰੁਕਾ ਨਾਲ ਸੀ ਜਿਉਂ ਕਾਸਦ ਆਏ।
ਕਰਾਮਾਤ ਨਹੀਂ ਖਾਂਨ ਜੀ ਏਹ ਕਰਤਬ ਹਾਏ।
ਖਿਚ ਲਗੀ ਕੁਝ ਦਿਲੇ ਨੂੰ ਲਗ ਚਰਨੀਂ ਜਾਏ।
ਪਰ ਸ਼ਰ੍ਹਾ ਪਰ੍ਹਾ ਦੀ ਮਾਰਨੇ ਫਿਰ ਲਿਆ ਦਬਾਏ।

## ਰਾਤ ਨੂੰ ਸੁਫਨੇ ਵਿਚ ਭੈਣ ਦਾ ਸਮਝਾਨਾ

ਰਾਤੀਂ ਸੁਤਿਆਂ ਨੂੰ ਆਈ ਖਾਬ ਐਸੀ,
ਖਲੀ ਭੈਣ ਹੈ ਰਹੀ ਸਮਝਾ ਵੀਰਾ।
ਏਸ ਦੂਈ ਦਵੈਤ ਦੀ ਅਗ ਵਿਚੋਂ,
ਲੈ ਆਪਣਾ ਆਪ ਬਚਾ ਵੀਰਾ।
ਵੇਲਾ ਬੀਤਿਆ ਹਥ ਨਾ ਆਵਨਾ ਏਂ,
ਜਾਨ ਬੁਝ ਨਾਂਹੀ ਧੋਖਾ ਖਾ ਵੀਰਾ।
ਅਜੇ ਸਮਝ ਜਾਵੇਂ ਛਡੇਂ ਕੁਫਰ ਦਿਲ ਦਾ,
ਹਥ ਜੋੜ ਕੇ ਲੈ ਬਖਸ਼ਾ ਵੀਰਾ।
ਅਖਾਂ ਖੁਲ ਗਈਆਂ ਸਭੇ ਭੁਲ ਗਈਆਂ,
ਆਖੇ ਸੁਫਨਿਆਂ ਬੜਾ ਸਤਾਇਆ ਏ।
ਵੇਲੇ ਨਾਲ 'ਕਿਰਤੀ' ਫੌਜਾਂ ਜੋੜ ਕੇ ਤੇ,
ਉਸੇ ਤਰਾਂ ਮਦਾਨ ਚਿ ਆਇਆ ਏ।

## ਮਨ ਵਿਚ ਸਤਿਗੁਰਾਂ ਦਾ ਪ੍ਰੇਮ ਉਪਜਨਾ

ਥਕ ਟੁਟ ਕੇ ਫੇਰ ਵਿਚਾਰ ਕਰਦਾ,
ਮਨਾ ਮੂਰਖਾ ਛਡ ਗੁਮਾਨ ਵਿਚੋਂ।
ਏਸੇ ਤਰਾਂ ਜੇਕਰ ਰਿਹੋਂ ਭੁਲਦਾ ਤੂੰ,
ਖਾਲੀ ਜਾਏਂਗਾ ਏਸ ਮਦਾਨ ਵਿਚੋਂ।
ਜੇ ਨਹੀਂ ਗੁਰੂ ਫੜਿਆ ਤਾਂ ਹੁਣ ਚਰਨ ਫੜਕੇ,
ਪਾਰ ਹੋਵੀਏ ਏਸ ਜਹਾਨ ਵਿਚੋਂ।
ਲਈਏ ਸ਼ਰਨ ਜੇਕਰ ਭੁਲਾਂ ਬਖਸ਼ ਦੇਵੇ,
ਬਖਸ਼ਨਹਾਰ ਹੋਕੇ ਮੇਹਰਬਾਨ ਵਿਚੋਂ।
ਏਸ ਤਰਾਂ ਦੀਆਂ ਸੋਚਾਂ ਸੋਚਕੇ ਤੇ,
ਫੰਦਕ ਵਾਂਗਰਾਂ ਪ੍ਰੇਮ ਨੂੰ ਤਾਨਿਓ ਸੂ।
ਬਗਲੇ ਵਾਂਗ ਸਮਾਧ ਲਗਾ ਬੈਠਾ,
'ਕਿਰਤੀ' ਫੇਰ ਭੀ ਭੇਦ ਨਾ ਜਾਨਿਓ ਸੂ।

## ਸਤਿਗੁਰ ਜੀ ਦੇ ਪ੍ਰਤੱਖ ਦਰਸ਼ਨ ਤੇ ਨਦਰੀ ਨਦਰ ਨਿਹਾਲ

ਬਿਰਧ ਪਾਲ ਗੁਰ ਜੀ ਖਲੇ ਕੋਲ ਆਕੇ,
ਕੀਤੀ ਬੇਨਤੀ ਜਦੋਂ ਅਧੀਰ ਹੋਕੇ।
ਜਲਵਾ ਵੇਂਹਦਿਆਂ ਹੀ ਪਰੇਸ਼ਾਨ ਹੋਇਆ
ਮੂਸੇ ਵਾਂਗਰਾਂ ਖਲਾ ਤਸਵੀਰ ਹੋਕੇ।
ਤੋਬਾ ਕਰੇ ਗੁਨਾਹ ਨੂੰ ਯਾਦ ਕਰਕੇ,
ਖੂਨ ਅਖੀਓਂ ਵਗਿਆ ਨੀਰ ਹੋਕੇ।
ਇਕੋ ਨਦਰ ਦੇ ਨਾਲ ਨਿਹਾਲ ਹੋਇਆ,
ਫਿਰ ਗਈ ਮੇਹਰ ਦੀ ਜਦੋਂ ਅਕਸੀਰ ਹੋਕੇ।
ਏਸ ਹਾਲ ਡਿਠਾ ਜਦੋਂ ਸੈਦ ਖਾਂ ਨੂੰ,
ਪੜਦਾ ਦੂਈ ਵਾਲਾ ਵਿਚੋਂ ਦੂਰ ਕੀਤਾ।
'ਕਿਰਤੀ' ਫਰਸ਼ ਤੋਂ ਚੁਕਕੇ ਗਲੇ ਲਾਇਆ,
ਇਕ ਪਲਕ ਅੰਦਰ ਨੂਰੋ ਨੂਰ ਕੀਤਾ।

## ਸ਼ਾਹੀ ਫੌਜਾਂ ਵਲੋਂ ਧੋਖਾ ਦੇਣਾ

ਡਿਠਾ ਜਿਸ ਦਮ ਦੁਸ਼ਮਨਾਂ ਹੁਣ ਪੇਸ਼ ਨਾ ਜਾਏ।
ਧੋਖਾ ਦਈਏ ਗੁਰੂ ਨੂੰ ਕਹ ਸੁਲਾਹ ਸੁਨਾਏ।
ਖਾਲੀ ਕਰ ਦਿਓ ਕਿਲੇ ਨੂੰ ਲਿਖ ਭੇਜਨ ਚਾਏ।
ਕਸਮ ਕੁਰਾਨ ਸ਼੍ਰੀਫ ਦੀ ਗਲ ਹੋਰ ਨਾ ਕਾਏ।
ਪਰ ਧੋਖਾ ਸਾਬਤ ਹੋ ਗਿਆ ਸੀ ਕੂੜ ਕੁੜਾਏ।
ਫਿਰ ਦੂਜੀ ਵਾਰੀ ਭੇਜ ਦੇ ਪੰਡਤ ਮੰਗਵਾਏ।
ਉਹ ਗਊਆਂ 'ਆਟੇ' ਸੰਦੀਆਂ ਵਿਚ ਥਾਲ ਟਕਾਏ।
ਹੁਣ ਕੋਈ ਨਾ ਪਿਛਾ ਕਰੇਗਾ ਰਹੇ ਕਸਮਾਂ ਖਾਏ।
ਤੁਸੀ ਰਾਖੇ ਸਾਡੇ ਧਰਮ ਦੇ ਰਹੇ ਸਚ ਸੁਨਾਏ।
ਹੁਣ ਮੰਨੋ ਸਾਡੀ ਬੇਨਤੀ ਗਏ ਸਰਨੀ ਆਏ।

### ਗੁਰੂ ਜੀ ਦਾ ਅਨੰਦ ਪੁਰ ਨੂੰ ਛਡਣਾ

ਪਿਆ ਪੁਰੀ ਅਨੰਦ ਨੂੰ ਛਡ ਜਾਨਾ,
ਦੁਸ਼ਮਨ ਹਦ ਦੀ ਕਸਮ ਜਾ ਖਾ ਗਏ ਨੇ।
ਅਗੇ ਬਹੁਤ ਥੋੜੇ ਸਿੰਘ ਨਾਲ ਹੈਸਨ
ਬਾਕੀ ਜੰਗ ਸ਼ਹੀਦੀਆਂ ਪਾ ਗਏ ਨੇ।
ਓਹਨਾਂ ਵਿਚੋਂ ਭੀ ਸਰਸੇ ਦੀ ਭੇਟ ਹੋ ਗਏ,
ਜੇਹੜੇ ਬਚੇ ਓਹ ਨਾਲ ਸਦਾ ਗਏ ਨੇ।
ਮਾਤਾ ਸਣੇ ਛੋਟੇ ਦੋਵਾਂ ਬਚਿਆਂ ਦੇ,
ਵਿਛੜ ਵਿਚ ਉਜਾੜ ਦੇ ਆ ਗਏ ਨੇ।
ਗੰਗੂ ਆਖਦਾ ਮਾਤ ਜੀ ਚਲ ਰਹੀਏ,
ਖੇੜੀ ਪਿੰਡ ਮੇਰਾ ਏਥੋਂ ਦੂਰ ਨਾਂਹੀ।
ਏਸ ਵੇਲੜੇ ਜੰਗਲਾਂ ਵਿਚ ਫਿਰਨਾ
ਕਿਰਤੀ; ਜਾਪਦਾ ਕੋਈ ਦਸਤੂਰ ਨਾਂਹੀ।

## ਮਾਤਾ ਤੇ ਬੱਚੇ

ਮਾਤਾ ਵਿਛੜੀ ਸਣੇ ਦੋ ਬੱਚਿਆਂ ਦੇ,
ਕੂੰਜ ਵਿਛੜੇ ਜਿਸਤਰਾਂ ਡਾਰ ਵਿਚੋਂ।
ਲੜੀ ਖੁਲ੍ਹ ਗਈ ਸੁਚਿਆਂ ਮੋਤੀਆਂ ਦੀ,
ਟੁਟ ਗਈ ਓਹ ਮੋਹਕਮੀ ਤਾਰ ਵਿਚੋਂ।
ਭਾਣਾ ਵਰਤਿਆ ਸੀਸ ਕਰਤਾਰ ਵਾਲਾ,
ਵਿਛੜ ਗਏ ਪ੍ਰਵਾਰ ਦੇ ਹਾਰ ਵਿਚੋਂ।
ਦਿਸੇ ਕੋਈ ਨਾ ਦਰਦ ਵੰਡਾਨ ਵਾਲਾ,
ਅਜ ਸਿੱਖੀ ਦੇ ਭਰੇ ਭੰਡਾਰ ਵਿਚੋਂ।
ਉਤੋਂ ਕੈਹਰ ਚੁਫੇਰਿਓਂ ਦਿਸਦੇ ਨੇ,
ਏਧਰ ਬੱਚਿਆਂ ਸ਼ੁਰੂ ਗੁਫਤਾਰ ਕੀਤੀ।
'ਕਿਰਤੀ' ਕੌਣ ਦਸੇ ਜੇਹੜੀ ਓਸ ਵੇਲੇ,
ਮਾਤਾ ਗੁਜਰੀ ਤੇ ਹੋਣਹਾਰ ਬੀਤੀ।

## ਪ੍ਰਸ਼ਨ ਬੱਚੇ

ਕਲੇਜਾ ਥਾਂਮ ਲੋ ਪਹਿਲੇ ਸ਼ੁਰੂ ਵੋਹ ਗਾਥ ਕਰਤੇ ਹੈਂ।
ਸੁਣੋਂ ਗੁਫਤਾਰ ਬਚੋਂ ਕੀ ਜੋ ਦਾਦੀ ਸਾਥ ਕਰਤੇ ਹੈਂ।
ਵੇਖੋ ਮਾਤ ਜੀ ਪਿਤਾ ਦਸਮੇਸ਼ ਪਿਆਰੇ,
ਸਾਨੂੰ ਕਿਸਤਰਾਂ ਛਡ ਛਡਾ ਗਏ ਨੇ।
ਛਡ ਏਸ ਉਜਾੜ ਵਿਚ ਕੱਲਿਆਂ ਨੂੰ,
ਪਤਾ ਦਸਿਆ ਨਹੀਂ ਕੇਹੜੇ ਦਾ ਗਏ ਨੇ।
ਸਾਡੇ ਵੀਰ ਵੀ ਅੱਜ ਵਹੀਰ ਪਾਕੇ,
ਲਸ਼ਕਰ ਵਖਰੇ ਕਿਤੇ ਭਜਾ ਗਏ ਨੇ।
ਭਲਾ ਹੋਰ ਦੀ ਗਲ ਤਾਂ ਰਹੀ ਕਿਧਰੇ,
ਪਿਆਰੀ 'ਮਾਤ ਜੀ' ਕਿਵੇਂ ਭੁਲਾ ਗਏ ਨੇ।
ਕੀਕੂੰ ਏਸ ਉਜਾੜ ਵਿਚ ਏਸ ਵੇਲੇ,
ਛਡ ਗਏ ਨੇ ਅਸਾਂ ਅੰਞਾਨਿਆਂ ਨੂੰ।

'ਕਿਰਤੀ' ਕਿਸੇ ਨਹੀਂ ਜਾਪਦਾ ਯਾਦ ਕੀਤਾ,
ਸਾਨੂੰ ਵਿਛੜੇ ਦਰਦ ਰੰਜਾਨਿਆਂ ਨੂੰ।

### ਮਾਤਾ ਦਾ ਧੀਰਜ ਦੇਣਾ

ਕਲੇਜੇ ਸਾਥ ਲਾ ਮਾਤਾ ਕਹੇ ਬੱਚੋ ਨ ਘਬਰਾਏਂ।
ਸਭੀ ਯੇ ਹਾਲ ਕੈਹ ਲੇਨਾ ਜਬੀ ਰਣਜੀਤ ਕਰ ਆਏਂ।

ਹੱਛਾ ਜਦੋਂ ਅਜੀਤ, ਜੁਝਾਰ, ਜੀ ਨੇ,
ਪਿਆਰੇ ਪਿਤਾ ਜੀ,ਦੇ ਨਾਲ ਆਵਣਾਂ ਏਂ।
ਤਦੋਂ ਮਾਤ, ਭੀ ਗਲੇ ਦੇ ਨਾਲ ਲਾਕੇ,
ਸਾਨੂੰ ਲਾਡ ਦੇ ਨਾਲ ਬੁਲਾਵਣਾਂ ਏਂ।
ਤੁਸਾਂ ਵੇਖਣਾ ਕਿਸਤਰ੍ਹਾਂ ਰੁਠਿਆਂ ਨੂੰ,
ਕਰਕੇ ਪ੍ਰੇਮ ਪਿਆਰ ਮਨਾਵਣਾਂ ਏਂ।
ਨਹੀਂ ਮੰਨਣਾ ਅਸਾਂ ਭੀ ਓਸ ਵੇਲੇ,
ਵੇਲਾ ਯਾਦ ਇਹ ਤਦੋਂ ਕਰਾਵਣਾਂ ਏਂ।
ਅਗੋਂ ਵਾਸਤੇ ਏਹ ਅਕਰਾਰ ਲੈਣਾ,
ਕਦੀ ਇੰਞ ਨਾ ਫੇਰ ਖਵਾਰ ਕਰਨਾ।
'ਕਿਰਤੀ' ਛਡ ਉਜਾੜ ਚਿ ਕਲਿਆਂ ਨੂੰ,
ਬਿਰਧ ਮਾਤ ਨੂੰ ਨਹੀਂ ਲਾਚਾਰ ਕਰਨਾ।

ਦੀਆ ਸਿਰ ਪਿਆਰ ਬਚੋਂ ਕੇ ਹਛਾ ਕਰਤਾਰ ਹੀ ਜਾਨੇ।
ਸਹੋ 'ਕਿਰਤੀ' ਸਬਰ ਕਰਕੇ ਜੋ ਹੈਂ ਕਰਤਾਰ ਕੇ ਭਾਣੇ।

### ਗੰਗੂ ਦੇ ਨਾਲ ਖੇੜੀਂ ਪੁਜਨਾ

ਘਰ ਲੈ ਆਇਆ ਸੁਖ, ਦੇਵਨੇ ਨੂੰ,
ਉਲਟਾ ਹੋਏ ਕੇ ਦੁਖ ਪੁਚਾਂਵਦਾ ਏ।
ਐਸਾ ਲੋਭ ਦੀ ਨਦੀ ਦੇ ਵਿਚ ਰੁੜਿਆ,
ਮਾਇਆ ਵੇਖਕੇ ਚਿਤ ਡੁਲਾਂਵਦਾ ਏ।
ਸੁਤੀ ਸਮਝਕੇ ਮਾਤ ਨੂੰ ਰਾਤ ਵੇਲੇ,
ਦੌਲਤ ਚੁਕਕੇ ਕਿਤੇ ਛਪਾਂਵਦਾ ਏ।

ਮਾਤਾ ਪੁਛਿਆ ਤਾਂ ਅਗੋਂ ਝਟ ਪਾਪੀ,
ਚੋਰਾਂ ਲੁਟਿਆ ਆਖ ਸੁਨਾਂਵਦਾ ਏ।
ਪਾਪ ਆਪਨੇ ਤਾਈਂ ਛੁਪਾਨ ਖਾਤਰ,
ਸੂਬੇ ਪਾਸ ਸਰਹੰਦ ਦੇ ਜਾਂਵਦਾ ਏ।
'ਕਿਰਤੀ' ਸਨੇ ਮਾਤਾ ਦੋਵੇਂ ਬੱਚਿਆਂ ਨੂੰ,
ਹਥੀਂ ਆਪਣੀ ਕੈਦ ਕਰਵਾਂਵਦਾ ਏ।

(ਧਰਮ ਤੇ ਪਾਪ)

ਕਿਧਰੇ ਪਾਪ ਹੈ ਲੋਭ ਦੀ ਨਦੀ ਅੰਦਰ,
ਰੋਹੜਨ ਲਗਿਆਂ ਦੇਰ ਨਾ ਲਾਂਵਦਾ ਏ।
ਕਿਧਰੇ ਧਰਮ ਹੈ ਪਕੜ ਕੇ ਬਾਂਹ ਛੇਤੀ,
ਡੁਬਦੇ ਜਾਂਦਿਆਂ ਤਾਈਂ ਬਚਾਂਵਦਾ ਏ।
ਕਿਧਰੇ ਪਾਪ ਹੈ ਗੈਰ ਦੇ ਪੈਰ ਉਤੇ,
ਸੀਸ ਡਿਗਦਿਆਂ ਦੇਰ ਨਾ ਲਾਂਵਦਾ ਏ।
ਕਿਧਰੇ ਧਰਮ ਹੈ ਅਨਖ ਤੇ ਆਨ ਉਤੋਂ,
ਲੜਦਾ 'ਤਲੀ ਧਰਿਆ' ਸੀਸ ਜਾਂਵਦਾ ਏ।
ਕਿਧਰੇ ਪਾਪ ਹੈਂ ਨਸ਼ੇ ਹੰਕਾਰ ਅੰਦਰ,
ਕਰਕੇ ਅੰਨਿਆਂ ਚੁਕ ਬਠਾਂਵਦਾ ਏ।
ਕਿਧਰੇ ਧਰਮ ਹੈ ਸੇਵ ਕਮਾਉਣ ਖਾਤਰ,
ਬੰਦਾ ਦੁਖ ਹੀ ਦੁਖ ਉਠਾਂਵਦਾ ਏ।
ਕਿਧਰੇ ਪਾਪ ਹੈ ਮੋਟਿਆਂ ਡਾਢਿਆਂ ਨੂੰ,
ਵਿਚ ਜੰਗ ਦੇ ਕੈਰ ਬਨਾਂਵਦਾ ਏ।
ਕਿਧਰੇ ਧਰਮ ਹੈ ਛੋਟਿਆਂ ਬਚਿਆਂ ਤੋਂ,
ਨੀਹਾਂ ਵਿਚ ਭੀ ਸ਼ੁਕਰ ਕਰਾਂਵਦਾ ਏ।
ਕਿਧਰੇ ਪਾਪ ਹੈ ਕਿਸੇ ਦਾ ਨਾਮ ਸੁਨਣਾ
ਅਤੇ ਵੇਖਣਾ ਕੋਈ ਨਾ ਚਾਂਹਵਦਾ ਏ।
ਕਿਧਰੇ ਧਰਮ ਹੈ ਕਿਸੇ ਦੇ ਦਰਸ਼ਨਾਂ ਨੂੰ,
'ਕਿਰਤੀ' ਅਖੀਆਂ ਜਗ ਵਛਾਂਵਦਾ ਏ।

# ਸਾਕਾ ਸਰਹੰਦ

ਲਗਾ ਅਜ਼ਮਾਉਣ ਜਦੋਂ ਛੋਟੇ ਛੋਟੇ ਬਚਿਆਂ ਨੂੰ,
ਸੂਰਜ ਭੀ ਮੁਖ ਹੇਠ ਬਦਲਾਂ ਦੇ ਕਜਿਆ।
ਖੌਫ ਇਨਸਾਫ ਤੇ ਅਸੂਲ ਸਾਰੇ ਭੁਲ ਗਿਆ,
ਦਸ ਦਸ ਵਾਰ ਤਲਵਾਰ ਦਾ ਵੀ ਰਜਿਆ।
ਜੋੜੀ, ਉਤੇ ਜੋੜੀ, ਜਾਨ ਇਟਾਂ ਵੇਖੋ ਸੀਸ ਤੋੜੀ,
ਨਾਹੀਂ ਈਨ ਮੰਨੀ ਨਾਹੀਂ ਹੌਸਲਾ ਹੀ ਤਜਿਆ।
ਵੇਖ ਵੇਖ ਦੰਗ ਹੋਇਆ ਸੂਬਾ ਸਰਹੰਦ ਵਾਲਾ,
ਇਕੋ ਵਾਜ ਆਖਰੀ 'ਜੈਕਾਰਾ' ਜਦੋਂ ਗਜਿਆ।

(ਕਵੀਓ ਵਾਚ)

ਕਬਿੱਤ–ਵੇਖੋ ਉਪਦੇਸ਼ ਜੇ ਨਾ ਦੇਂਦੀ ਮਾਤ ਓਸ ਵੇਲੇ,
ਛੋਟੇ ਛੋਟੇ ਬਚਿਆਂ ਨੂੰ ਹੌਂਸਲੇ ਵਧਾਨ ਦਾ।
ਲੋਰੀ ਤੇ ਪਿਆਰ ਜੇ ਨਾ ਹੁੰਦਾ ਮਾਤ ਸੁੰਦਰੀ ਦਾ,
ਟੁਟ ਜਾਂਦਾ ਸ਼ਾਇਦ ਕਿਤੇ ਹੌਸਲਾ ਨਦਾਨ ਦਾ।
ਪਿਤਾ ਦਸਮੇਸ਼ ਦਾ ਨਾ ਖੰਡੇ ਧਾਰ ਪਾਨ ਹੁੰਦਾ,
ਕੇਹੜਾ ਸੀ ਇਹ ਵੇਲਾ ਏਡੇ ਹੌਸਲੇ ਵਖ਼ਾਨ ਦਾ।
'ਕਿਰਤੀ' ਸਹਾਰਾ ਜੇ ਨਾ ਹੁੰਦਾ ਧਰਮ ਬੀਰਤਾ ਦਾ,
ਰੋਹੜ ਜਾਂਦਾ ਸ਼ਾਇਦ ਕਿਤੇ ਜੋਰ ਏਹ ਤੂਫਾਨ ਦਾ।
ਕੇਹੜੀ ਮਾਤ ਜਿਦਾ 'ਪਤੀ' ਦੁਖੀਆਂ ਦੀ ਕੂਕ ਸੁਣ,
ਹੋ ਗਿਆ ਸ਼ਹੀਦ ਹੋਵੇ ਛਡ ਛੋਟੇ ਬਾਲ ਨੂੰ।
ਕੇਹੜੀ ਮਾਤ ਜਿਦਾ 'ਪੁਤ' ਸਾਰੀ ਆਯੂ ਦੇਸ਼ ਹਿਤ,
ਲਾਵੇ ਤੇ ਭੁਲਾਵੇ ਸਾਰੇ ਸੁਖਾਂ ਦੇ ਖਿਆਲ ਨੂੰ।
ਕੇਹੜੀ ਮਾਤ 'ਪੋਤਰੇ' ਭੀ ਜਿਦੇ ਦੇਸ਼ ਕੌਮ ਹਿਤ,
ਦੇਰ ਤੋਂ ਬਗੈਰ ਹੂਤੀ ਦੇਣ ਜਾਕੇ ਕਾਲ ਨੂੰ।
'ਕਿਰਤੀ' ਕੋਈ ਦਸੋ 'ਮਾਤਾ ਗੁਜਰੀ' ਦੇ ਤੁਲ ਹੋਈ,
ਕੀਤਾ ਕੁਰਬਾਨ ਦੇਸ ਉਤੋਂ ਵਾਲ ਵਾਲ ਨੂੰ।

ਏਧਰ ਮਹਾਰਾਜ ਜੀ ਚਮਕੌਰ ਦੀ ਗੜ੍ਹੀ ਵਿਚ ਪੁਜਕੇ
ਬਾਬਾ ਅਜੀਤ ਸਿੰਘ ਜੀ ਨੂੰ ਜੰਗ ਵਿਚ ਟੋਰਦੇ ਹਨ

ਲਸ ਲਸ ਲਿਸ਼ਕੇ ਉਹ ਸੋਹਣੀ ਕ੍ਰਿਪਾਨ ਗਲ,
ਵੈਰੀ ਦਲ ਵਲ ਜਾਂ ਅਜੀਤ ਸਿੰਘ ਘਲਿਆ।
ਤਾੜ ਤਾੜ ਗੋਲੀਆਂ ਦੇ ਵਾਰ ਸਾਹਵੇਂ ਦਿਸਦੇ ਨੇ,
ਸਿਦਾ ਤੀਰ ਜਾਂਵਦਾ ਨਹੀਂ ਪਿਛਾਂ ਪੈਰ ਖਲਿਆ।
ਛਮ ਛਮ ਖੂਨ ਪਿਆ ਜਾਂਵਦਾ ਸਰੀਰ ਵਿਚੋਂ
ਵਾਰ ਨੂੰ ਸੰਭਾਰ ਦਿਲੋਂ ਹੌਸਲਾ ਨਹੀਂ ਹਲਿਆ।
'ਕਿਰਤੀ' ਕਮਾਲ ਤਲਵਾਰ ਵਾਹੀ ਸੂਰਮੇ ਨੇ,
ਹਸ ਹਸ ਮੌਤ ਨੂੰ ਮਖੌਲ ਕਰ ਚਲਿਆ।
ਵੇਖਿਆ ਸ਼ਹੀਦ ਜਦੋਂ ਹੋ ਗਿਆ ਅਜੀਤ ਸਿੰਘ
ਪਿਤਾ ਪਾਸ ਆਂਵਦਾ ਜੁਝਾਰ ਸਿੰਘ ਭਜਿਆ।
ਆਗਿਆ ਪਾ ਚਲਿਆ ਏ ਓਸੇ ਘਮਸਾਨ ਵਿਚ,
ਮਾਨੋਂ ਉਪਕਾਰ ਦੇ ਪਿਆਰ ਵਿਚ ਬਜਿਆ।
ਹਥ ਪਿਛਾਂਹ ਕੀਤਾ ਪਾਣੀ ਪੀਣਾ ਘੁਟ ਚਾਂਹਵਦਾ ਸੀ,
ਸੁਕ ਗਿਆ ਸਾਸ ਜਾਂ ਪਿਆਸ ਸੀਨਾ ਦਜਿਆ।
ਹੋਕੇ ਮੇਰਾ ਪੁਤ ਮੁਖ ਮੋੜ ਪਾਣੀ ਮੰਗਨਾ ਏਂ,
ਤਦੋਂ ਦਸਮੇਸ਼ ਉਪਦੇਸ਼ ਹਿਤ ਗਜਿਆ।

ਮਾਛੀਵਾੜੇ ਦਾ ਦ੍ਰਿਸ਼

ਵਾਰ ਪਰਵਾਰ ਜਦੋਂ ਚਲੇ ਦਸਮੇਸ਼ ਗੁਰੂ,
ਹੋ ਗਿਆ ਜਹਾਨ ਸੀ ਹੈਰਾਨ ਜਿਥੋਂ ਲੰਘਿਆ।
ਲੰਘਿਆ ਜਾਂ ਕਲਾ ਇਕ ਜੰਗਲਾਂ ਉਜਾੜਾਂ ਵਿਚੋਂ,
ਨਾਗਾਂ ਦੀਆਂ ਸੇਜਾਂ ਉਤੇ ਸੋਨ ਸੁਖ ਮੰਗਿਆ।
ਮੰਗਿਆ ਨਾ ਕੁਝ ਧੀਆਂ ਪੁਤਾਂ ਪਰਵਾਰ ਜੋਗਾ,
ਕੀਤੇ ਕੁਰਬਾਨ ਫੇਰ ਚਿਤ ਨਹੀਂ ਸੰਗਿਆ।
ਸੰਗਿਆ ਨਾ ਇਕ ਵਾਰ ਚਾਰੇ ਕੁਰਬਾਨ ਕੀਤੇ,
'ਕਿਰਤੀ' ਉਹ ਰੰਗ ਸੀ ਇਲਾਹੀ ਰੰਗ ਰੰਗਿਆ।

# ਚਾਲੀ ਮੁਕਤੇ

ਕਿਲੇ ਵਿਚ ਜਾਂ ਗੁਰੂ ਜੀ ਘੇਰ ਘਤੇ,
ਚਾਲੀ ਸਿਖ ਡਾਢਾ ਸਿਦਕ ਹਾਰ ਬੈਠੇ।
ਐਸਾ ਹੌਸਲਾ ਹਾਰਕੇ ਢਿਸਕ ਹੋਏ,
ਕੀਤੀ ਕੱਤਰੀ ਤੇ ਖਾਕ ਡਾਰ ਬੈਠੇ।
ਨਾ ਤੂੰ ਗੁਰੂ ਸਾਡਾ ਨਾਂ ਹਾਂ ਸਿਖ ਤੇਰੇ,
ਮਨੋਂ ਗੁਰੂ ਦਾ ਛਡ ਪਿਆਰ ਬੈਠੇ।
ਨਿਰਾ ਆਖਿਆ ਨਾਂ ਲਿਖਕੇ ਦੇ ਦਿਤਾ,
ਲੰਘ ਆਖਰੀ ਹਦ ਤੋਂ ਪਾਰ ਬੈਠੇ।
ਐਸੇ ਗੁਰੂ ਨਾਲੋਂ ਐਸੇ ਸਮੇਂ ਅੰਦਰ,
ਵਿਚ ਜੰਗ ਦੇ ਸਾਥ ਛੁਡਾਨ ਵਾਲਾ।
'ਕਿਰਤੀ' ਬੁਰਾ ਏਹ ਭੁਖ ਦਾ ਦੁਖ ਬਣਿਆ,
ਜੇਹੜਾ ਦੁਖਨਹੀਂ ਜੇ ਜਰਿਆ ਜਾਨ ਵਾਲਾ।

ਖੁਸ਼ੀ ਨਾਲ ਜਾਂ ਘਰਾਂ ਦੇ ਵਿਚ ਪੁਜੇ,
ਮਨੋਂ ਆਪਣੇ ਜਾਨ ਬਚਾ ਆਏ।
ਸੁਣਿਆਂ ਨਾਰੀਆਂ ਗੁਰੂ ਨੂੰ ਪਿਠ ਦੇਕੇ,
ਸਾਡੇ ਮਰਦ ਨੇ ਸਾਕ ਮੁਕਾ ਆਏ।
ਮਾਵਾਂ ਰੋਨ ਆਖਣ ਬੱਚਾ ਦਾਗ ਲਾਇਆ,
ਭੈਣਾਂ ਕੈਹਣ ਕਿਉਂ ਜ਼ੁਲਮ ਕਮਾ ਆਏ।
ਅਸੀਂ ਜਾਂਦੀਆਂ ਹਾਂ ਤੁਸੀਂ ਘਰੀਂ ਵਸੋ,
ਜੇਕਰ ਮਰਦ ਦਾ ਫਰਜ਼ ਭੁਲਾ ਆਏ।
ਮੁਸ਼ਕਲ ਝਾਗ ਆਏ ਘਰੀਂ ਆਨ ਪੁਜੇ,
ਕੇਹੜਾ ਜ਼ੋਰ ਸੀ ਪਿਛਾਂ ਪਰਤਾਨ ਵਾਲਾ।
'ਕਿਰਤੀ' ਸੂਰਮੇ ਨੂੰ ਬੋਲੀ ਵਾਂਗ ਗੋਲੀ,
ਬੋਲੀ ਸਹੇ ਨਾ ਮਰਦ ਸਦਾਨ ਵਾਲਾ।

ਪਿਛੂੰ ਪਰਤ ਜਾਂ ਵੜੇ ਮੈਦਾਨ ਅੰਦਰ,
ਮਾਰੇ ਸੂਰਮੇ ਕਈ ਹਜ਼ਾਰ ਓਹਨਾਂ।
ਭੁਲਾ ਜਾਨੀਏਂ ਨਾ ਜੇਹੜਾ ਪਰਤ ਆਵੇ,
ਏਸੇ ਗਲ ਨੂੰ ਲਿਆ ਵਿਚਾਰ ਓਹਨਾਂ।
ਲੜਦੇ ਲੜਦਿਆਂ ਆਪ ਸ਼ਹੀਦ ਹੋ ਗਏ,
ਲਿਆ ਜਨਮ ਮਨੁਖ ਸਵਾਰ ਓਹਨਾਂ।
ਟੁਟ ਗਈ ਸੀ 'ਭੁਖ' ਦੇ ਦੁਖ ਹਥੋਂ,
ਗੰਢੀ ਨਾਲ ਤਲਵਾਰ, ਦੀ ਧਾਰ ਓਹਨਾਂ।
ਲਗੀ ਖਿਚ ਦਸਮੇਸ਼ ਨੂੰ ਉਸ ਵੇਲੇ,
ਉਠ ਦੌੜਿਆ ਬਿਰਦ ਦੀ ਬਾਣ ਵਾਲਾ।
'ਕਿਰਤੀ' ਆਪ ਰੁਠੇ ਭੁਲੇ ਬਚਿਆਂ ਨੂੰ,
ਭੁਲਾਂ ਬਖਸ਼ ਕੇ ਗੋਦ ਬਠਾਨ ਵਾਲਾ।

—o—

ਹਥੀਂ ਆਪਣੀ ਆਪ ਰੁਮਾਲ ਲੈ ਕੇ,
ਮੁਖ ਪੂੰਝ ਕੇ ਗਲੇ ਲਗਾਂਵਦੇ ਨੇ।
ਨਾਲੋ ਨਾਲ ਹੀ ਦਈ ਖਿਤਾਬ ਜਾਂਦੇ,
ਮਾਨੋਂ ਜੜਾਂ ਪਤਾਲ ਚਿ ਲਾਂਵਦੇ ਨੇ।
'ਕਾਗਜ਼' ਪਾੜ ਵਖਾਲ ਨਿਹਾਲ ਕਰਕੇ,
ਏਹ ਭੀ ਆਖਰੀ ਮੰਗ ਪੁਜਾਂਵਦੇ ਨੇ।
ਜੇਹੜੇ ਪੁਤਰਾਂ ਤੋਂ ਨਹੀਂ ਸਨ ਨੈਣ ਡੁਲੇ,
ਓਹ ਭੀ ਹੰਝੂਆਂ ਹਾਰ ਪੁਰਾਂਵਦੇ ਨੇ।
ਏਸ ਤਰਾਂ ਦਾ ਗੁਰੂ ਬਖਸ਼ਿੰਦ ਹੋਵੇ,
ਦਸੇ ਕੋਈ ਮਸਾਲ ਜਹਾਨ ਵਾਲਾ।
'ਕਿਰਤੀ' ਫਰਸ਼ ਤੋਂ ਅਰਸ਼ ਪੁਚਾ ਦੇਵੇ,
ਨਾਮ ਮੁਕਤਿਆਂ ਵਿਚ ਲਖਾਨ ਵਾਲਾ।

—o—

# ਬਾਬੇ ਬੰਦੇ ਬਹਾਦਰ ਨੂੰ ਪੰਜਾਬ ਭੇਜਣਾ

ਹਿੰਦੂ ਧਰਮ ਤੋਂ ਸਭ ਕੁਝ ਕੁਰਬਾਨ ਕਰਕੇ ਮਹਾਰਾਜ ਤਲਵੰਡੀ ਸਾਹਬ ਕੀ ਤੋਂ ਜ਼ਫਰਨਾਮਾ ਲਿਖ ਕੇ ਦਿਲੀ ਭੇਜ ਦਿਤਾ ਤੇ ਆਪ ਪਤਾ ਨਹੀਂ ਕਿਸਤਰਾਂ ਜੰਗਲਾਂ ਪਹਾੜਾਂ ਦੇ ਭਿਆਨਕ ਰਸਤਿਆਂ ਵਿਚੋਂ ਲੰਘਕੇ ਗੁਦਾਵਰੀ ਨਦੀ ਦੇ ਕੰਢੇ ਉਤੇ ਜਾ ਪੁਜੇ ਜਿਥੇ ਬੰਦੇ ਬਹਾਦਰ ਦਾ ਡੇਰਾ ਸੀ।

ਬੰਦਾ ਤੋੜ ਗ੍ਰਿਹਸਤ ਦੇ ਬੰਧਨਾਂ ਨੂੰ,
ਸੀ ਵੈਰਾਗ ਦੀ ਖੇਡ ਖਿਲਾਰ ਬੈਠਾ।
ਕੋਈ ਮਰੇ ਜੀਵੇ ਦੁਨੀਆਦਾਰ ਭਾਵੇਂ,
ਏਹ ਤੇ ਅਪਨੀ ਭਲੀ ਵਿਚਾਰ ਬੈਠਾ।
ਸਾਗਰ ਏਸ ਸੰਸਾਰ ਦੀ ਧਾਰ ਵਿਚੋਂ,
ਏਹ ਵੇਦਾਂਤ ਨੂੰ ਸਚ ਨਿਹਾਰ ਬੈਠਾ।
ਤਿੰਨ ਕਾਲ ਜਹਾਨ ਹੈ ਨਾਸ ਦਿਸੇ,
ਮਨੋਂ ਅਪਨੇ ਲੰਘ ਕੇ ਪਾਰ ਬੈਠਾ।
ਏਧਰ ਵੇਖਿਆ ਗੁਰਾਂ ਨੇ ਨਿਗਾ ਕਰਕੇ,
ਬੰਦੇ. ਕਿਸੇ ਤੋਂ ਕੰਮ ਕਰਾਵਨਾ ਏਂ।
ਕਿਰਤੀ ਪਹੁੰਚ ਗਏ ਤਦੋਂ ਨਦੇੜ ਅੰਦਰ,
ਸੁਤੇ ਸਾਧ ਨੂੰ ਟੁੰਬ ਜਗਾਵਨਾ ਏਂ।

ਕੋਰੜਾ

ਬੈਠੇ ਜਾਂ ਗੁਰੂ ਜੀ ਮੰਜੇ ਉਤੇ ਆਇਕੇ,
ਬੰਦੇ ਨੂੰ ਖਬਰ ਦਿਤੀ ਬੀਰਾਂ, ਜਾਇਕੇ।
ਆਇਆ ਕੋਈ ਵਲੀ ਡੇਰੇ ਦਿਸ ਆਂਵਦਾ,
ਗੁਰਾਂ, ਵਾਲਾ ਤੇਜ ਝਲਿਆ ਨਹੀਂ ਜਾਂਵਦਾ।
ਬੰਦਾ ਆਖੇ ਜਾਓ ਉਲਟਾਓ ਮੰਜਿਓਂ।
ਐਵੇਂ ਸੁਕਾ ਜਾਏ ਨਾ ਕੋਈ ਮੇਰੇ ਪੰਜਿਓਂ।
ਕਰੋ ਨਾ ਲਿਹਾਜ ਮੈਂ ਹਾਂ ਕੇਹ ਸੁਨਾਂਵਦਾ,
ਗੁਰਾਂ ਵਾਲਾ ਤੇਜ ਝਲਿਆ ਨਹੀਂ ਜਾਂਵਦਾ।

ਚਾਰੇ ਬੀਰ, ਜੋਰ ਅਪਨਾ ਲਗਾਂਵਦੇ,
ਹੋਏ ਸ਼ਰਮਿੰਦੇ ਮੁਖ ਪਏ ਛਪਾਂਵਦੇ।
ਏਨੇ ਚਿਰ ਵਿਚ ਬੰਦਾ ਆਪ ਆਂਵਦਾ,
ਗੁਰਾਂ ਵਾਲਾ ਤੇਜ ਝਲਿਆ ਨਹੀਂ ਜਾਂਵਦਾ।
ਵੇਖਕੇ ਦਰਸ ਸੀਨਾ ਠਾਰ ਘਤਿਆ,
ਟੁਟ ਗਿਆ ਮਾਨ ਉਡ ਗਈ ਸਤਿਆ।
ਹਥ ਜੋੜ ਚਰਨਾਂ ਤੇ ਸੀਸ ਲਾਂਵਦਾ,
ਗੁਰਾਂ ਵਾਲਾ ਤੇਜ ਝਲਿਆ ਨਹੀਂ ਜਾਂਵਦਾ।

(ਬੇਨਤੀ ਬੰਦਾ ਸਿੰਘ)

ਦੋਵੇਂ ਹਥ ਜੋੜੇ ਪਲਾ ਗਲੇ ਪਾਕੇ,
ਆਖੇ ਖਲਾ ਬੰਦਾ ਗੁਨਾਹਗਾਰ ਹਾਂ ਮੈਂ।
ਮੇਰਾ ਨਾਮ ਬੰਦਾ, ਹਾਂ ਮੈਂ ਤੁਸਾਂ ਸੰਦਾ,
ਗਿਆ ਭੁਲ ਡਾਹਢਾ ਭੁਲਨਹਾਰ ਹਾਂ ਮੈਂ।
ਕਰੋ ਹੁਕਮ ਜੇਹੜਾ ਕਰਾਂ ਕੰਮ ਸੋਈ,
ਜਿਧਰ ਟੋਰਸੋ ਹੁਣੇ ਤਿਆਰ ਹਾਂ ਮੈਂ।
ਤਨ ਮਨ ਅਪਣੀ ਭੇਟ ਚੜ੍ਹਾ ਦਿਤਾ,
ਕਰਕੇ ਦਰਸ ਹੋ ਗਿਆ ਬਲਿਹਾਰ ਹਾਂ ਮੈਂ।
ਸੁਣਿਆ ਨਾਮ ਸੀ ਅਜ ਦੀਦਾਰ ਹੋਇਆ,
ਬੇੜਾ ਪਾਰ ਕੀਤਾ ਮੇਰਾ ਆਣ ਕੇਤੇ।
'ਕਿਰਤੀ' ਤਿਵੇਂ ਰਖੋ ਸਿਰ ਤੇ ਹਥ ਮੇਰੇ
ਬੰਦਾ ਆਪਣਾ ਆਪ ਪਛਾਣ ਕੇਤੇ।

ਗੁਰੂ ਜੀ

ਹੈਸੀ ਰਖਨੀ ਨਾਮ ਦੀ ਲਾਜ ਈ,
ਏਥੇ ਛਪ ਡੇਰਾ ਕਾਹਨੂੰ ਲਾਇਆ ਏ।
ਘਟਾ, ਪਾਪ ਦੀ ਜਗ ਤੇ ਛਾਈ ਹੋਈ ਏ
ਕਿਵੇਂ ਜ਼ਾਲਮਾਂ ਜ਼ੁਲਮ ਕਮਾਇਆ ਏ।

ਵੇਲੇ ਏਸ ਜਾਂ ਦੇਸ ਤੇ ਕੈਹਰ ਹੋਵੇ,
ਤਰਸ ਕਿਵੇਂ ਨਾ ਤੁਧ ਨੂੰ ਆਇਆ ਏ।
ਮਨ ਵਿਚ ਵੈਰਾਗ ਨਹੀਂ ਖੁਸ਼ਕ ਚੰਗਾ,
ਜੇਕਰ ਸਾਧ ਦਾ ਸਾਂਗ ਬਨਾਇਆ ਏ।
ਸੇਵਾ ਏਹੀ ਹੈ ਦੇਸ਼ ਦੀ ਕਰੋ ਸੇਵਾ,
ਜੇਕਰ ਸਚ ਦੀ ਬੰਦਗੀ ਚਾਹਵਨਾ ਏਂ।
'ਕਿਰਤੀ' ਜਿਨ੍ਹਾਂ ਦੇ ਘਰਾਂ ਤੋਂ ਰਿਹਾ ਖਾਂਦਾ
ਅਜ ਉਹਨਾਂ ਦਾ ਧਰਮ ਬਚਾਵਨਾ ਏਂ।

ਉਤਰ ਸਾਧ

ਕਿਸੇ ਦਾ ਪਿਆਰ ਧੀਆਂ ਪੁਤਾਂ ਪਰਵਾਰ ਨਾਲ,
ਹੋਂਵਦਾ ਨਾ ਮੂਲ ਜਿਥੋਂ ਕਦੇ ਛੁਟਕਾਰਾ ਏ।
ਕਿਸੇ ਦਾ ਪਿਆਰ ਏਸ ਮਾਇਆ ਬਸੀਆਰ ਨਾਲ,
ਮਾਰ ਮਾਰ ਡੰਗ ਜਿਸ ਕੀਤਾ ਦੁਖੀ ਭਾਰਾ ਏ।
ਕਿਸੇ ਦਾ ਪਿਆਰ ਝੂਠੇ ਰਾਜ ਦੇ ਸਮਾਜ ਨਾਲ,
ਸਾਹਮਣੇ ਜੋ ਦਿਸੇ ਏਹ ਮਦਾਰੀ ਦਾ ਪਟਾਰਾ ਏ।
ਕਿਰਤੀ ਅਮੀਰ ਨ ਗਰੀਬ ਤਾਂਈ ਸਾਂਤ ਆਈ,
ਤਾਂਹੀਂ ਅਸਾਂ ਏਸ ਉਤੋਂ ਕੀਤਾ ਚਾ ਕਨਾਰਾ ਏ।

ਜਵਾਬ ਗੁਰੂ ਜੀ

ਕਿਉਂ ਨਾ ਉਹ ਖੁਸ਼ਹਾਲ ਹੋਣ, ਜਿਨਾਂ ਨਾਮ ਮਹਾਂ ਰਸ ਪੀਤਾ।
ਮਾਨਸ ਜਨਮ ਅਮੋਲਕ ਪਾਕੇ, ਸਫਲਾ ਇਸਨੂੰ ਕੀਤਾ।
ਪਰ ਦੁਖ ਸਦਾ ਨਿਵਾਰਨ ਕਾਰਨ, ਕੀਤੇ ਪਰ ਉਪਕਾਰਾ।
'ਕਿਰਤੀ' ਤਰਵਰ ਬਨ ਕੇ ਆਏ, ਜ਼ਸ ਜਗਤ ਤੋਂ ਲੀਤਾ।

ਤਨ, ਤਤਾਂ ਤੋਂ ਬਨਿਆ ਤਾਹੀਂ ਸੁਖੀ ਰਹੇ ਤਤ, ਪਾਏ,
ਜੀਵ, ਈਸ, ਤੋਂ ਬਨਿਆ ਤਾਹੀਂ ਭਗਤੀ ਬਿਨ ਕੁਮਲਾਏ।
ਸ਼ਬਦ, ਸਪਰਸ, ਰੂਪ, ਰਸਗੰਧੀ, ਇਸ ਤਨ ਨੂੰ ਕਲਪਾਂਦੇ,
ਫਿਰ ਭਗਤੀ ਬਿਨ ਕਿਉਂ ਨਾ 'ਕ੍ਰਿਤੀ' ਜੀਵ ਇਦਾਂ ਮਰ ਜਾਏ।

ਪੁਛਨਾ ਗੁਰੂ ਜੀ ਨੇ

ਹੋਕੇ ਸਾਧ ਨਾ ਸਾਧਿਆ ਮੂਲ ਮਨ ਨੂੰ,
ਸੇਵਾ ਦੇਸ ਦੀ ਨਹੀਂ ਕਮਾਂਵਦੇ ਨੇ।
ਮਾਰੇ ਲੋਭ ਦੇ ਰਾਜ ਦੁਵਾਰਿਆਂ ਤੇ,
ਰੋਜ ਰੋਜ ਜਾ ਅਲਖ ਜਗਾਂਵਦੇ ਨੇ।
ਭਗਵਾ ਪੈਹਰ ਲੈ ਰਹੇ ਸਫੈਦ ਭਾਵੇਂ,
ਧੂਨੀ ਤਪੇ ਤੇ ਜਾਨ ਸੁਕਾਂਵਦੇ ਨੇ।
ਰਖਣ ਆਸ ਗ੍ਰਿਹਸਤ ਦੀ ਛਾਂ ਵਾਲੀ,
ਉਤੋਂ ਘੋਟ ਗਿਆਨ ਸੁਨਾਂਵਦੇ ਨੇ।
ਸੜਦੇ ਆਣਕੇ ਵਾਂਗ ਪਤੰਗਿਆਂ ਦੇ,
ਆਸਨ ਨਾਰੀਆਂ ਦੇ ਵਿਚ ਲਾਂਵਦੇ ਨੇ।
ਹੋਵੇ ਅਸਰ ਕੀ ਇਸ ਪ੍ਰਚਾਰ ਵਾਲਾ
'ਕਿਰਤੀ' ਆਪ ਘੁਬੇ ਮੁਢੋਂ ਜਾਂਵਦੇ ਨੇ।

ਬੰਦਾ

ਤਾਂ ਬੰਦੇ ਹਥ ਜੋੜਕੇ ਇਹ ਬਿਨੈ ਗੁਜਾਰੀ,
ਹੇ ਦਾਤਾ ਜੀ ਬਖਸ਼ ਲੌ ਜੋ ਭੁਲ ਹਮਾਰੀ।
ਸਮਝ ਨਾ ਆਈ ਦਾਸਨੂੰ ਸਿਰ ਚੜ੍ਹੀ ਖੁਮਾਰੀ,
ਰਿਧੀ ਸਿਧੀ ਪਾਇਕੇ ਗਈ ਅਕਲ ਸੀ ਮਾਰੀ।
ਭੁਲ ਗਿਆ ਸਾਂ ਆਪ ਨੂੰ ਨਹੀਂ ਸੁਰਤ ਸੰਭਾਰੀ,
ਡੇਰੇ ਮੇਰੇ ਆਏ ਹੋ ਕਿਵੇਂ ਕਿਰਪਾ ਧਾਰੀ।
ਕਿਰਤੀ ਸੇਵਾ ਦਸਕੇ ਲੌ ਮੁਗਦ ਉਬਾਰੀ।

(ਗੁਰੂ ਜੀ ਦਾ ਹੁਕਮ)

ਜੇਹੜੇ ਹਥ ਮਾਲਾ ਫੜਕੇ ਭਜਨ ਕੀਤਾ,
ਖੰਡਾ ਓਸ ਹੀ ਹਥ ਫੜਾਵਨਾ ਏਂ।
ਸਿਧਾ ਵਲ ਪੰਜਾਬ ਦੇ ਘਲਨੇ ਨੂੰ,
ਤੈਨੂੰ ਸੰਤ, ਸਿਪਾਹੀ, ਬਨਾਵਨਾ ਏਂ।

ਇਟ ਇਟ ਸਰਹੰਦ ਦੀ ਕਰੀਂ ਪਹਿਲਾਂ,
ਜ਼ੁਲਮ ਜ਼ਾਲਮਾਂ ਯਾਦ ਕਰਾਵਨਾ ਏਂ।
ਝੰਡਾ ਪੰਥ ਦਾ ਰਖਕੇ ਹਥ ਅੰਦਰ,
ਡੰਕਾ ਧਰਮ ਦਾ ਜਾਏ ਵਜਾਵਨਾ ਏਂ।
ਐਪਰ ਭੁਲ ਨਾ ਗੁਰੂ ਅਖਵਾਨ ਲਗੀਂ,
ਰਹਿਣਾ ਦੂਰ ਗ੍ਰਿਹਸਤ ਦੀ ਮਾਰ ਕੋਲੋਂ।
'ਕਿਰਤੀ' ਸਫਲ ਜੀਨਾ ਹੋਸੀ ਜਗ ਉਤੇ,
ਬਚਿਆ ਰਿਹੋਂ ਜੇ ਕਿਤੇ ਹੰਕਾਰ ਕੋਲੋਂ।

(ਅਰਜੋਈ ਬੰਦਾ ਸਿੰਘ)–ਪਉੜੀ

ਫਿਰ ਬੰਦਾ ਹਥ ਜੋੜ ਕੇ ਇੰਵ ਕਰੇ ਪੁਕਾਰਾ।
ਮੈਂ ਸਾਂ ਸਾਧੂ ਬਣ ਗਿਆ ਤਜ ਕੇ ਸੰਸਾਰਾ।
ਲੜਨਾ ਮੂਲ ਨਹੀਂ ਜਾਣਦਾ ਏਹ ਮੁਸ਼ਕਲ ਭਾਰਾ।
ਦੁਧ ਪੀਣ ਦੀ ਜਾਚ ਸੀ ਕੋਈ ਕੰਮ ਨ ਕਾਰਾ।
ਮੈਂ ਨਾਹੀਂ ਕਰ ਸਕਦਾ ਜੋ ਚਾਹੋ ਦਤਾਰਾ।
ਆਪ ਕਰਾਓ ਦਾਸ ਤੋਂ ਜੋ ਖਲ ਤੁਮਾਰਾ।
ਦੋਹਿਰਾ–ਅੰਮ੍ਰਿਤ ਖੰਡੇ ਧਾਰ ਸੀ ਸਤਿਗੁਰੂ ਕੀਓ ਤਿਆਰ।
ਬੰਦੇ ਤਾਈਂ ਛਕਾਇ ਕੇ ਕੀਨੋ ਬਡ ਉਪਕਾਰ।

ਸਚਾ ਸਤਿਗੁਰੂ

ਸਤਿਗੁਰ ਅਗਮ ਅਗਾਧ ਰੂਪ ਉਪਕਾਰ ਦੇ,
ਤਪਤ ਦੁਖੀ ਸੰਸਾਰ ਐਹ ਨਿਸ ਠਾਰਦੇ।
ਠਾਕਰ ਦੇ ਗੁਣ ਅਠੇ ਪੈਹਰ ਚਿਤਾਰਦੇ,
ਰਸਕ, ਰਸਕ, ਗੁਣ ਗਾਵਨ ਸਿਰਜਨਹਾਰ ਦੇ।
ਸਿੰਧ ਸਮਾਨ ਅਡੋਲ ਪੁੰਜ ਪਿਆਰ ਦੇ,
ਘਨਹਰ ਮੀਂਹ ਸਮਾਨ ਸਭਸ ਨੂੰ ਤਾਰ ਦੇ।
ਤਨ ਮਨ ਸੇਵਾ ਲੀਨ ਵਕਤ ਗੁਜ਼ਾਰ ਦੇ,
ਕਰਦੇ ਪਰਉਪਕਾਰ ਕਦੇ ਨ ਹਾਰ ਦੇ।

ਦੁਖ ਸੁਖ ਇਕਸੇ ਤਾਰ ਵਕਤ ਗੁਜ਼ਾਰ ਦੇ,
ਮੀਠੇ ਬਚਨ ਰਸੀਲੇ ਸਦਾ ਉਚਾਰ ਦੇ।
ਨਹ ਡਰਾਵਨ ਲੋਕ ਨਹ ਡਰ ਧਾਰਦੇ,
ਜੀ ਦਾਨ ਦੇ 'ਕਿਰਤੀ' ਪਾਰ ਉਤਾਰ ਦੇ।

( ਪਉੜੀ ) ਗੁਰਬਖਸ਼ ਸਿੰਘ ਨਾਮ ਰਖਨਾ

ਨਦਰੀ ਨਦਰ ਨਿਹਾਲ ਤਦੋਂ ਸਤਿਗੁਰ ਜੀ ਕੀਤਾ।
ਅੰਮ੍ਰਿਤ ਖੰਡੇ ਧਾਰ ਜਦੋਂ ਬੰਦੇ ਨੇ ਪੀਤਾ।
ਤਰਕਸ ਤੀਰ ਕਮਾਨ ਖੰਡਾ ਦੋਧਾਰਾ ਲੀਤਾ।
ਜਿਵੇਂ ਸੁਣਾਈ ਕ੍ਰਿਸ਼ਨ ਜੰਗ ਦੇ ਵੇਲੇ ਗੀਤਾ।
ਬੰਦਾ ਅਰਜਨ ਵਾਂਗ ਟੁਰ ਪਿਓ ਹੋਏ ਸੁਚੀਤਾ।
ਪਹੁੰਚਾ ਵਿਚ ਸਰਹੰਦ ਕਰ ਦੀਆ ਫ ਤਾ ਫੀਤਾ।
ਜਿਉਂ ਭੇਡਾਂ ਦੇ ਵਿਚ ਵੜੇ ਬਗੇਲਾ ਚੀਤਾ।
'ਕਿਰਤੀ' ਥੋੜੇ ਸਮੇਂ ਦੇਸ਼ ਸਭ ਬੰਦੇ ਜੀਤਾ।

(ਬੰਦੇ ਦੀ ਫਤਹਿ)

ਟੁਰਿਆ ਹੋਏ ਦਲੇਰ ਕਰੇ ਦੁਸ਼ਮਨ ਤੇ ਹਲਾ।
ਕੋਈ ਨਾ ਸਾਹਵੇਂ ਹੋਏ ਸੂਰਮਾਂ ਪਾਵੇ ਠਲਾ।
ਜਿਤ ਵਲ ਕਰਦਾ ਵਾਰ ਕੋਈ ਨਾਂ ਸਾਹਵੇਂ ਖਲਾ।
ਬੁਕੇ ਸਿੰਘ ਮੈਦਾਨ ਮਿਰਗਾਂ ਦਾ ਨਸੇ ਗਲਾ।
ਹੋਈ ਜੈ ਜੈ ਕਾਰ ਧਰਮ ਦਾ ਫੜਿਆ ਪਲਾ।
'ਕਿਰਤੀ' ਸੀਸ ਉਡਾਏ ਜਿਵੇਂ ਗੇਂਦਾਂ ਨੂੰ ਟੱਲਾ।

(ਵਾਕ ਕਵੀ)

ਕਈ ਸਾਧ ਵੇਖੇ ਖਾਤਰ ਸਾਧਨਾ ਦੇ,
ਦੁਖ ਵਧ ਤੋਂ ਵਧ ਉਠਾਨ ਵਾਲੇ।
ਕਈ ਸੰਤ ਡਿਠੇ ਵਿਚ ਸੰਗਤਾਂ ਦੇ
ਕਥਾ ਗੁਹਝ ਤੋਂ ਗੋਹਝ ਸੁਨਾਣ ਵਾਲੇ।

ਕਈ ਚੁੰਚ ਗਿਆਨ ਵਖਿਆਨ ਦੇਕੇ,
ਇਲਮ ਅਕਲ ਦੇ ਰੋਹਬ ਜਮਾਨ ਵਾਲੇ।
ਤਿਠੇ ਕਈ ਫਕੀਰ, ਜੋ ਲੀਰ ਵਾਲੀ,
ਕਫਨੀ, ਗਲਾਂ ਦੇ ਵਿਚ ਹੰਡਾਨ ਵਾਲੇ।
ਐਪਰ ਕਈ ਵੇਖੇ ਚਾਲਾਂ ਭੁਲ ਜਾਂਦੇ,
ਬਾਜ਼ੀ ਏਸ ਸੰਸਾਰ ਸ਼ਤਰੰਜ ਉਤੋਂ।
'ਕਿਰਤੀ' ਗੋਟ ਵਾਂਗੂ ਲੋਟ ਪੋਟ ਹੁੰਦੇ,
ਦੁਸ਼ਮਨ ਵਾਰ ਕਰਦੇ ਜਦੋਂ ਪੰਜ ਉਤੋਂ।

(ਵਾਕ ਕਵੀ)

ਕੋਈ ਕਾਮ ਤੋਂ ਤੰਗ ਆ ਨਸ ਉਠੇ,
ਕੋਈ ਦੁਖੀ ਕਰੋਧ ਚੰਡਾਲ ਕੀਤੇ।
ਕੋਈ ਮੋਹ ਨੇ ਕੋਹ ਕੇ ਸੁਟ ਛਡੇ,
ਕੋਈ ਰੂਪ ਦੀ ਛੁਰੀ ਹਲਾਲ ਕੀਤੇ।
ਕੋਈ ਲੋਭ ਦੀ ਨਦੀ ਦੇ ਵਿਚ ਰੁੜ ਗਏ,
ਓਹ ਤਾਂ ਗੋਤਿਆਂ ਹਾਲ ਬੇਹਾਲ ਕੀਤੇ।
ਜੇਹੜੇ ਬਚੇ ਸੀ ਇਨ੍ਹਾਂ ਤੋਂ ਨਾਲ ਕਰਮਾਂ,
ਓਹ ਹੰਕਾਰ ਨੇ ਜ਼ੋਰ ਕਮਾਲ ਕ ਤੇ।
ਤਿਲਕਨ ਬਾਜ਼ੀਆਂ ਤੇ ਕਾਲੀ ਰਾਤ ਵਿਚੋਂ,
ਜੇਹੜੇ ਚਰਨ ਗੁਰ ਟੇਕ ਟਕਾ ਲੈਂਦੇ।
ਪੈਹਰੇ ਦਾਰ ਹੁਸ਼ਿਆਰ ਖਲਾਰ 'ਕਿਰਤੀ'
ਜਾਂਦੀ ਦਮਾ ਦੀ ਰਾਸ ਬਚਾ ਲੈਂਦੇ।

ਬੰਦੇ ਦਾ ਸ਼ਹੀਦ ਹੋਣਾਂ

ਹੋਇਆ ਜਦੋਂ ਹੰਕਾਰ ਤਾਂ ਦੁਖ ਝਲੇ,
ਕੀਤਾ ਜ਼ਾਲਮਾਂ ਬੁਰਾ ਬੇਹਾਲ ਬੰਦਾ।
ਮਾਸ ਕਟ ਜੰਬੂਰਾਂ ਦੇ ਨਾਲ ਦਿਤਾ,
ਐਪਰ ਡੋਲਿਆ ਨਾ ਏਸ ਹਾਲ ਬੰਦਾ।

ਸਤਾਂ ਦਿਨਾਂ ਦੇ ਵਿਚ ਸ਼ਹੀਦ ਹੋਏ,
ਸਤ ਸੌ ਸੀ ਸਿੰਘ ਜੋ ਨਾਲ ਬੰਦਾ।
ਚਲੀ ਨਸਲ ਬਦੰਈਆਂ ਦੀ ਓਸ ਉਤੋਂ,
ਗਿਆ ਵਾਰ ਸਾਰਾ ਵਾਲ ਵਾਲ ਬੰਦਾ।
ਏਸ ਤਰਾਂ ਸੀ ਜਦੋਂ ਸ਼ਹੀਦ ਹੋਇਆ,
ਗੁਰਾਂ ਬਖਸ਼ਿਆ ਬਿਰਦ ਪਛਾਨ ਮੁੜਕੇ।
ਕਿਰਤੀ ਭੁਲਕੇ ਰੁਲ ਕੇ ਰਖ ਲੀਤੀ,
ਗਈ ਹੋਈ ਜੋ ਖਾਲਸਈ ਸ਼ਾਨ ਮੁੜਕੇ।

ਸ਼ਹੀਦ ਦੀ ਪਦਵੀ

ਜੇਹੜੀ ਦੀਦ, ਖਾਤਰ ਬਨਾਂ ਵਿਚ ਰਹਿਕੇ
ਸਾਧੂ ਅਪਨਾ ਆਪ ਸੁਕਾਂਵਦੇ ਨੇ।
ਜੇਹੜੀ ਦੀਦ, ਖਾਤਰ ਵਡੇ ਕਸ਼ਟ ਸੈਹਕੇ,
ਜੋਗੀ ਹੋਇਕੇ ਕੰਨ ਪੜਾਂਵਦੇ ਨੇ।
ਜੇਹੜੀ ਦੀਦ, ਖਾਤਰ ਲਾਂਦੇ ਧੂਨੀਆਂ ਨੂੰ,
ਪੁਠੇ ਲਟਕ ਕੇ ਅੰਨ ਨਾ ਖਾਂਵਦੇ ਨੇ।
ਜੇਹੜੀ ਦੀਦ, ਖਾਤਰ ਰਿਖੀ ਮੁਨੀ ਵੇਖੇ,
ਸਾਰੇ ਜਗ ਦੇ ਸੁਖ ਉਠਾਂਵਦੇ ਨੇ।
ਮੁਸ਼ਕਲ ਫੇਰ ਭੀ ਦੀਦ, ਨਸੀਬ ਹੋਵੇ,
ਰੈਂਹਦੇ ਭੁਲਦੇ ਖੇਡ ਸੰਸਾਰ ਵਿਚੋਂ।
ਕਿਰਤੀਂ ਪਾਈ ਸ਼ਹੀਦ ਹੋ ਪਲਕ ਅੰਦਰ,
ਬੰਦਾ ਸਿੰਘ ਨੇ ਗੁਰੂ ਦਰਬਾਰ ਵਿਚੋਂ।

ਬੇਮਿਸਾਲ ਕੁਰਬਾਨੀ

ਇਕ ਸੁਤ ਮਰਿਓ ਪ੍ਰਾਨ ਨਿਕਸ ਗਏ ਨਾਮ ਲੇਤ,
ਸਰਵਨ, ਕੇ ਹੇਤ ਸਰਾਪ ਅੰਧਲੇ ਉਚਾਰਾ ਹੈ।
ਇਕ ਸੁਤ ਵਿਛੜਨ ਤੇ ਦਸਰਥ ਨਾ ਧੀਰ ਧਰੀ,
ਰਾਜ ਵਾ ਸਮਾਜ ਤਖਤ ਤਾਜ ਹੀ ਉਜਾਰਾ ਹੈ।

ਅਸਸਥਾਮਾਂ, ਹਤਿਓ ਸੁਣ ਪਲਕ ਨਾ ਸਹਾਰ ਸਕਿਓ,
ਨਰੋ ਅਥਵਾ ਕੁੰਚਰੋ ਕਾ ਭੇਦ ਨਾ ਬਚਾਰਾ ਹੈ।
'ਕਿਰਤੀ' ਕੋਈ ਦਸੇ ਦਸਮੇਸ਼ ਮ੍ਰਗੇਸ਼, ਬਿਨਾਂ,
ਅੱਖਾਂ ਸਾਹਵੇਂ ਚਾਰ ਸੁਤ ਮਾਤ ਤਾਤ ਵਾਰਾ ਹੈ।

ਰਾਜੇ ਸਰਯਾਲ, ਜਦੋਂ ਪੁਤ ਕੁਰਬਾਨ ਕੀਤਾ,
ਰਾਣੀ ਦੇ ਸਮੇਤ ਦਿਲੋਂ ਹੌਸਲਾ ਸੀ ਹਲਿਆ।
ਕੀਤਾ ਕੁਰਬਾਨ ਪੁਤ ਮੋਰਧੁਜ, ਡੋਲ ਗਿਆ,
ਅੱਖਾਂ ਵਿਚੋਂ ਨੀਰ ਸੀ ਵਹੀਰ ਘਤ ਚਲਿਆ।
ਬੰਨ੍ਹ ਲਈ ਪਟੀ ਦੁਖ ਵੇਖਿਆ ਨਾ ਗਿਆ ਅੱਖੀਂ
ਰੱਬ ਫੁਰਮਾਣ ਜਾਂ ਪੈਗੰਬਰ, ਨੂੰ ਘਲਿਆ।
'ਕਿਰਤੀ' ਕੋਈ ਦਸੋ ਦਸਮੇਸ਼ ਮ੍ਰਗੇਸ਼, ਬਿਨਾਂ,
ਵਾਰ ਪਰਵਾਰ, ਫੇਰ ਜਿਦਾ ਚਿਤ ਠਲਿਆ

ਤਲਵਾਰ ਨੇ

ਸੂਰਜ, ਹਨੇਰਾ ਦੂਰ ਕੀਤਾ ਸੀ ਜਹਾਨ ਉਤੋਂ,
ਜ਼ੁਲਮ ਨੂੰ ਹਟਾਇਆ ਸੋਹਣੇ ਤੇਰੇ ਪਰਵਾਰ ਨੇ।
ਚੰਦ ਨੇ ਪੁਚਾਈ ਜੱਗ ਸੀਤਲ ਜਹੀ ਚਾਨਣੀ ਸੀ,
ਓਦੂੰ ਵਧ ਕੀਤਾ ਤੇਰੇ ਅੰਮ੍ਰਿਤ, ਦੀ ਧਾਰ ਨੇ।
ਤਾਰੇ ਹੋਏ ਤੇਰਿਆਂ ਨੇ ਲਖਾਂ ਹੋਰ ਤਾਰ ਛਡ,
ਮਰਨ ਭੀ ਸਵਾਰੇ ਤੇਰੇ ਤੀਰਾਂ ਵਾਲੇ ਵਾਰ ਨੇ।
'ਕ੍ਰਿਤੀ' ਗਰੀਬਾਂ ਸਿਰ ਸਾਇਆ ਬਣ ਛਾਯਾ ਕੀਤੀ,
ਵਾਹ ਵਾਹ ਦਸਮੇਸ਼ ਗੁਰੂ ਤੇਰੀ ਤਲਵਾਰ ਨੇ।

( ਤਥਾ )

ਕਲਗੀ ਵਾਲੜੇ ਗੁਰੂ ਦਾ ਹੌਸਲਾ ਸੀ,
ਅੱਖਾਂ ਸਾਹਮਣੇ ਪੁਤ ਮਰਵਾਨ ਵਾਲਾ।
ਮਾਤਾ ਪਿਤਾ ਪ੍ਰਵਾਰ ਨੂੰ ਵਾਰ ਕੇਤੇ,
ਸਾਰੇ ਐਸ਼ ਆਰਾਮ ਭੁਲਾਨ ਵਾਲਾ।

ਖਾਤਰ ਅਸਾਂ ਨਸ਼ੁਕਰਿਆਂ ਪਾਪੀਆਂ ਦੇ,
ਬਾਂਕੇ ਲਾਡਲੇ ਸਿੰਘ ਕੁਹਾਨ ਵਾਲਾ।
ਨੰਗੇ ਪੈਰ ਫਿਰ ਡੋਹਲਕੇ ਰਤ ਸ਼ਾਹੀ
ਵਤਨ ਪ੍ਰੇਮ ਦੇ ਪੂਰਨੇ ਪਾਨ ਵਾਲਾ।
ਗਿਨੇ ਓਸ ਦੇ ਨਹੀਂ ਉਪਕਾਰ ਜਾਂਦੇ,
ਉਹਦੇ ਗੁਣਾਂ ਦੀ ਕਿਵੇਂ ਵਡਿਆਈ ਹੋਵੇ।
'ਕਿਰਤੀ' ਗੁਰੂ ਦਸਮੇਸ਼ ਨਰੇਸ਼ ਅਗੇ,
ਇਕੋ ਗਲ ਹੈ ਧੌਣ ਝੁਕਾਈ ਹੋਵੇ।

(ਪੁਕਾਰ ਕਲਗੀਧਰ ਦੇ ਦਰਬਾਰ)

ਜੇਕਰ ਤਾਂ ਸੋਏ ਜਗਾਵਨ ਨੂੰ ਉਚੀ ਰਣਜੀਤ ਵਜਾਇਆ ਸੀ।
ਜੇਕਰ ਤਾਂ ਰੋਏ ਹਸਾਵਣ ਨੂੰ ਧੀਰਜ ਦੇ ਕੋਲ ਬਠਾਇਆ ਸੀ।
ਜੇਕਰ ਤਾਂ ਮੋਏ ਜਵਾਵਣ ਨੂੰ, ਅੰਮ੍ਰਤ ਦੀ ਦਾਤ ਲਿਆਇਆ ਸੀ।
ਜੇਕਰ ਤਾਂ ਦੋਦੇ ਮਲਾਵਣ ਨੂੰ, ਖਾਲਸ ਏਹ ਪੰਥ ਸਜਾਇਆ ਸੀ।
ਓਸੇ ਹਿਤ ਮੁੜ ਇਕ ਵਾਰੀ ਚਾ ਤਾਜ਼ਾ ਕਰ ਯਾਦ ਪੁਰਾਣੀ ਨੂੰ।
'ਕਿਰਤੀ' ਸਮਝਾ ਸੁਲਝਾ ਆਕੇ, ਉਲਝੀ ਹੋਈ ਕੌਮੀ ਤਾਣੀ ਨੂੰ।

# ਸਚਖੰਡ ਸ੍ਰੀ ਹਜ਼ੂਰ ਸਾਹਿਬ (ਨਦੇੜ)

ਵਾਹਿਗੁਰੂ ਜੀ ਬੜੀ ਕਿਰਪਾ ਕਰਨ ਤਾਂ ਕਿਸੇ ਮਨੁਖ ਨੂੰ ਸ੍ਰੀ ਸਚਖੰਡ ਵਲ ਤੁਰਨ ਦੀ ਪਰੇਰਨਾ ਹੋਵੇ। ਭਾਵੇਂ ਗਡੀਆਂ ਤੇ ਬਸਾਂ ਦਾ ਪਰਬੰਧ ਵੀ ਹੈ, ਪਰ ਫੇਰ ਵੀ ਸਚਮੁਚ ਹੀ ਸਚਖੰਡ ਬੜੀ ਦੂਰ ਹੈ। ਏਨਾਂ ਦੂਰ ਹੈ ਜੋ ਕਈ ਸਜਨ ਜਿਨ੍ਹਾਂ ਪਾਸ ਮਾਇਆ ਵੀ ਹੈ, ਸਿਹਤ ਵੀ ਹੈ, ਸਮਾਂ ਵੀ ਹੈ, ਪਰ ਅਜ ਤਕ ਸਚਖੰਡ ਪੁਜ ਨਹੀਂ ਸਕੇ। ਏਸਦੇ ਕਈ ਕਾਰਨ ਹਨ। ਸਭ ਤੋਂ ਵਡਾ ਕਾਰਨ ਮਹਾਰਾਜ ਦੀ ਬਖਸ਼ਸ਼ ਦੀ ਲੋੜ ਹੈ ਚਲੋ ਸਚਖੰਡ ਵਲ ਦਰਸ਼ਨ ਕਰੀਏ, ਪਰ ਬੜਾ ਮੁਸ਼ਕਲ ਹੈ।

ਸੁਣਿ ਗਲਾ ਆਕਾਸ ਕੀ ਕੀਟਾ ਆਈ ਰੀਸ।
ਕਿਉਂਕਿ (ਸਚ ਖੰਡਿ ਵਸੈ ਨਿਰੰਕਾਰੁ॥ ਕਰਿ ਕਰਿ ਵੇਖੈ ਨਦਰਿ ਨਿਹਾਲ॥)

ਧੰਨ ਉਹ ਧਰਤੀ ਹੈ ਜਿਸਦਾ ਨਾਮ ਹੈ ਸਚਖੰਡ ਸ੍ਰੀ ਹਜ਼ੂਰ ਸਾਹਿਬ। ਉਹ ਤੰਬੂ ਵਾਲੀ ਥਾਂ ਜਿਥੇ ਮਹਾਰਾਜ ਜੀ ਸਨੇ ਘੋੜੇ ਅੰਦਰ ਗਏ ਪਿਛਾਂਹ ਨਹੀਂ ਪਰਤੇ। ਸਚ ਜਾਣੋ, ਇੰਝ ਹੀ ਜਾਪਦਾ ਹੈ, ਜਿਵੇਂ ਅੰਦਰ ਉਹੀ ਪ੍ਰਕਾਸ਼ ਹੋ ਰਿਹਾ ਹੈ ਜਿਹਦੀ ਬਾਬਤ ਕਿਹਾ ਹੈ,

ਨਾਨਕੁ ਕਥਨਾ ਕਰੜਾ ਸਾਰੁ ॥

ਕਹਿਣਾ ਕਠਨ ਹੀ ਨਹੀਂ ਸਗੋਂ ਮਹਾਂ ਕਠਨ ਹੈ ਸਾਰ (ਲੋਹੇ) ਜਿਹਾ। ਸੋ ਉਥੇ ਜੋ ਜੋ ਭਾਵਨੀ ਹੋਵੇ ਓਸੇ ਤਰਾਂ ਪ੍ਰਤੀਬਿੰਬ ਪੈਂਦਾ ਹੈ ਤੇ ਮਨਾਂ ਤੇ ਅਕਸ ਹੁੰਦਾ ਹੈ ਠੀਕ। ਮਨੁਖ ਦਾ ਚਿਤ ਨਹੀਂ ਕਰਦਾ ਉਥੋਂ ਆਵਣ ਤੇ ਪਰ ਕਰਮਾਂ ਦੇ ਗੇੜ ਨਾਲ ਫੇਰ ਮਾਤ ਲੋਕ ਘਰਾਂਨੂੰ ਹੀ ਧਾਈਆਂ ਕਰਨੀਆਂ ਪੈਂਦੀਆ ਹਨ।

ਜਿਥੇ ਚਾਰੇ ਪਾਸੇ (ਮੀਤ ਸਜਨ ਸਭ ਜਾਮ) ਹੀ ਦਿਸਦੇ ਹਨ ਤੇ ਕਦੇ ਏਹਨਾਂ ਦੀ ਮਾਰ ਤੋਂ ਡਰਦਾ ਫੇਰ ਧਾਈਆਂ ਕਰਦਾ ਹੈ।

ਹਰੀ ਮੰਦਰ ਸ੍ਰੀ ਅੰਮ੍ਰਿਤ ਸਰੋਵਰ ਰੂਪੀ ਖੀਰ ਸਮੁੰਦਰ ਵਲ ਜਿਥੇ ਅਨੇਕ ਪਰਕਾਰ ਦੀਆਂ ਸਵਾ ਤਕ ਕੇ ਪਰਤੀਤ ਹੁੰਦਾ ਹੈ ਜੋ ਠੀਕ ਏਥੇ ਸ੍ਰੀ ਲਛਮੀ ਜੀ ਆਪਣੇ ਪਤੀ ਦੇ ਚਰਨਾਂ ਵਿਚ ਖੜੇ ਹਨ।

ਏਹ ਦ੍ਰਿਸ਼ ਉਦੋਂ ਹੋਰ ਵੀ ਸਾਫ ਹੋ ਜਾਂਦਾ ਹੈ। ਜਦੋਂ ਹਰਿ ਕੀ ਪਉੜੀ ਤੋਂ ਅੰਮ੍ਰਿਤ ਲੈਣ ਵੇਲੇ ਯਾਦ ਆਉਂਦਾ ਹੈ ਕਿ ਇਹ ਉਹੀ ਥਾਂ ਹੈ ਜਿਥੇ ਵਿਸ਼ਨੂ ਮਹਾਰਾਜ ਤੇ ਲਛਮੀ ਨੇ ਟੋਕਰੀ ਚੁਕ ਕੇ ਸੇਵਾ ਕੀਤੀ ਸੀ। ਜਿਸਦਾ ਸਬੂਤ–(ਸੰਤਾ ਕੇ ਕਾਰਜ ਆਪ ਖਲੋਇਆ ॥) ਵਾਲਾ ਪਰਤੱਖ ਸ਼ਬਦ ਚੇਤੇ ਆ ਜਾਂਦਾ ਹੈ।

ਏਸ ਤਰਾਂ ਦੇ ਹਰਮੰਦਰ ਅੰਦਰ ਹਰੀ ਦਾ ਨਿਵਾਸ ਵੇਖਕੇ ਹਰ ਪਾਸੇ ਹਰੀ ਹਰ ਹੀ ਦਿਸਦਾ ਹੈ। ਪਰ ਉਹ ਭਾਗਾਂ ਵਾਲੇ ਵਿਰਲੇ ਬੰਦੇ ਹਨ ਜਿਨ੍ਹਾਂ ਨੂੰ ਏਹ ਦਰਸ਼ਨ ਅੰਤਰ ਆਤਮੇ ਹੁੰਦਾ ਹੋਵੇ। ਨਹੀਂ ਤਾਂ ਓਥੇ ਵੀ ਮਨ ਕੀ ਮਤੀ ਖਿੰਡੀਆਂ, ਦੇ ਹੁਕਮ ਅਨੁਸਾਰ ਬਿਰਤੀ ਉਡਦੀ ਹੀ ਫਿਰਦੀ ਹੈ।

# ਮੁਗਲਰਾਜ ਦੇ ਆਖਰੀ ਜ਼ੁਲਮ

ਉਹ ਵੇਲਾ ਵੀ ਆਇਆ ਸੀ ਜਦ ਸਿਰ ਸਿੰਘਾਂ ਦੇ ਵਿਕਦੇ।
ਓਸ ਤੁਫਾਨ ਅਗੇ ਸਨ ਕੀਕਰ ਸੂਰਬੀਰ ਫਿਰ ਟਿਕਦੇ।
ਤੂੰਬੇ ਵਾਂਗ ਉਡਾਂਵਨ ਚਮੜਾ ਖੋਪਰੀਆਂ ਉਤਰਾਈਆਂ।
ਬੰਦ ਬੰਦ ਕਟੇ ਭਾਵੇਂ ਕਿਰਤੀ ਡਿਠੇ ਨਹੀਂ ਝਿਝਕਦੇ।
ਓਹ ਵੇਲਾ ਸੀ ਸਿਖ ਸਦਾਵਨ ਵਾਲੇ ਤਾਈਂ ਬਠਾਂਦੇ।
ਸਿਖੀ ਅੰਦਰ ਪਾਸ ਹੋਣ ਦੇ ਪਰਚੇ ਆਖ ਸੁਨਾਂਦੇ।
ਲਾਲਚ, ਧਮਕੀ, ਮੌਤ, ਡਰਾਵੇ, ਜੋ ਸਾਰੇ ਲੰਘ ਜਾਵੇ।
ਤਾਂ ਫਿਰ 'ਕਿਰਤੀ' ਸਿਦਕੀ ਸੂਰੇ ਸਨਦ ਸਿਖੀ ਦੀ ਪਾਂਦੇ।
ਉਹ ਵੇਲ਼ਾ ਵੀ ਹੈਸੀ ਜਾਂ ਸਿਖ ਭੈਣਾਂ ਕਸ਼ਟ ਉਠਾਏ।
ਭੁਖੀਆਂ ਰਹਿਕੇ ਪੀਸਨ ਪੀਠੇ ਸਾਹਵੇਂ ਪੁਤ ਕੁਹਾਏ।
ਹਾਰ ਪੁਤਾਂ ਦੇ ਗਲੀ ਪਵਾਕੇ ਫਿਰ ਵੀ ਬਾਣੀ ਗਾਵਨ।
'ਕਿਰਤੀ' ਧਰਮ ਨਬਾਇਆ ਸੋਹਣਾ ਮੁਖੋਂ ਸ਼ੁਕਰ ਮਨਾਏ।
ਓਦੋਂ ਹੀ ਸਨ ਸਿੰਘ ਗਾਂਵਦੇ ਅਸੀਂ ਮਨੂੰ ਦੇ ਸੋਏ।
ਜਿਉਂ ਜਿਉਂ ਸਾਨੂੰ ਮੰਨੂੰ ਵਢੇ ਅਸੀਂ ਦੂਣੇ ਚੌਣੇ ਹੋਏ।
ਤਾਹੀਂ ਧਰਕੇ ਸਿਰ ਤਲੀਆਂ ਤੇ ਲੜਦੇ ਵਿਚ ਮੈਦਾਨਾਂ।
'ਕਿਰਤੀ' ਦੁਨੀਆਂ ਦੇ ਵਿਚ ਐਸਾ ਹੋਰ ਨਾ ਡਿਠਾ ਕੋਏ।

(ਪਰ ਕੁਝ ਚਿਰ ਪਿਛੋਂ ਸਿਖਾਂ ਵਿਚ ਫੁਟ ਪੈ ਗਈ)

ਸਿਖ ਕੌਮ ਦੇ ਅੰਦਰ ਡਾਢੀ ਲਗੀ ਫੁਟ ਚਵਾਤੀ।
ਪ੍ਰੇਮ ਪਿਆਰ ਉਡਾਇਆ ਸਾਰਾ ਫਿਰ ਗਈ ਤਿਰਛੀ ਕਾਤੀ।
ਧਰਮੋਂ ਧੜੇ ਪਿਆਰੇ ਹੋਏ, ਥਾਂ ਥਾਂ ਹੋਵਣ ਦੰਗੇ।
'ਕਿਰਤੀ' ਸਾਂਝਾ ਦਰਦ ਨਾ ਦਿਸੇ ਬੋਲਣ ਭਾਂਤੋ ਭਾਂਤੀ।
ਜਿਸਨੂੰ ਵੇਖੋ ਉਚਾ ਦਸੇ, ਪਰ ਉਚਾ ਅਗ ਫੜਦਾ।
ਅੰਮ੍ਰਿਤ ਛਕ ਭੀ ਸ਼ਾਂਤ ਨਾ ਹੋਇਆ ਖੁਦੀ ਤਕਬਰ ਸੜਦਾ।

ਇਕ ਦੂਜੇ ਨੂੰ ਨੀਵਾਂ ਆਖਣ, ਸ਼ਰਮਾਂ ਮੂਲ ਨਾ ਆਈਆਂ।
'ਕਿਰਤੀ' ਆਪੋ ਧਾਪੀ ਵਾਲਾ, ਪੈ ਗਿਆ ਐਸਾ ਪੜਦਾ।
ਖਤਰੀ ਬ੍ਰਾਹਮਣ ਜਟ ਅਰੋੜੇ ਛੀਂਬੇ ਝੀਵਰ ਨਾਈ।
ਰਾਮਗੜੀਆਂ ਨੇ ਵੀ ਚਾ ਆਪਣੀ ਵਖਰੀ ਸਭਾ ਬਣਾਈ।
ਬੋਲੀ ਨਾਲ ਨਾ ਬੋਲੀ ਮਿਲਦੀ ਐਸੀ ਹਾਲਤ ਹੋਈ।
'ਕਿਰਤੀ' ਅਡੋ ਅਡੀ ਖਿਚੜੀ ਸਾਰੇ ਚਾਹੁਣ ਪਕਾਈ।
ਧਾਗੇ ਵਿਚ ਪਰੁਚਾ ਤਾਂ ਫੁਲ ਸੇਹਰਾ ਬਣ ਸਿਰ ਚੜਿਆ।
ਓਹੋ ਫੁਲ ਡਿਗਾ ਜਾਂ ਧਰਤੀ, ਪੈਰਾਂ ਹੇਠ ਲਤੜਿਆ।
ਕਰਾਮਾਤ ਜਮਾਤ ਆਖਦੇ, ਦੁਬਿਧਾ ਨਿਰੀ ਤਬਾਹੀ।
'ਕਿਰਤੀ' ਭੂਤ ਫੁਟ ਦਾ ਐਸਾ, ਸਿਰ ਇਹਨਾਂ ਦੇ ਚੜਿਆ।
ਮਿਲਕੇ ਬਹਿਣ ਅੰਜਾਣੇ ਤਾਂ ਓਹ ਸੋਹਣੀ ਖੇਡ ਬਣਾਂਦੇ।
ਲੜਦੇ ਹੈਣ ਸਿਆਣੇ ਤਾਂ ਓਹ ਬਣਿਆਂ ਖੇਲ ਗਵਾਂਦੇ।
ਲਖਾਂ ਹੈਨ ਨਜ਼ੀਰਾਂ ਏਥੇ ਦਸਨ ਲੋੜ ਨਾ ਕਾਈ।
'ਕਿਰਤੀ' ਮੂਰਖ ਬਣ ਗਏ ਡਾਹਢੇ ਫਿਰ ਵੀ ਚਤਰ ਸਦਾਂਦੇ।
ਘਰ ਫੁਟਾ ਉਸ ਰਾਵਨ ਪੰਡਤ ਸੋਨੇ ਲੰਕ ਗਵਾਈ।
ਬਾਨਰ ਬਾਨਰ ਮਿਲਕੇ ਆਏ ਫਤਹਿ ਰਾਮ ਨੇ ਪਾਈ।
ਸਿਖ ਲੀਡਰਾਂ ਗਿਲ ਗਵਾਈ ਮਤਲਬ ਦੇ ਮਤਵਾਲੇ।
'ਕਿਰਤੀ' ਆਪਣੀ ਹਥੀਂ ਫੜਕੇ ਕੀਤੀ ਖੂਬ ਤਬਾਹੀ।

## (ਸ਼ੇਰੇ ਪੰਜਾਬ ਮਹਾਰਾਜਾ ਰਣਜੀਤ ਸਿੰਘ ਜੀ)

ਜਿਹਦੇ ਰਾਜ ਅੰਦਰ ਮੁਸਲਮਾਨ ਹਿੰਦੂ,
ਮਿਲਕੇ ਸੁਖਾਂ ਦਾ ਝਟ ਲੰਘਾਂਵਦੇ ਪਏ।
ਜਿਹਦੇ ਹੁਕਮ ਅਗੇਸਰ, ਅਟਕ, ਜੈਸੇ,
ਅਟਕ ਅਟਕ ਕੇ ਸੀਸ ਝੁਕਾਂਵਦੇ ਪਏ।
ਜਿਹਦੇ ਅਦਲ ਇਨਸਾਫ ਦੀ ਧਾਂਕ ਸੁਣਕੇ,
ਰਾਮ ਰਾਜ ਕਹਿ ਲੋਕ ਵਡਿਆਂਵਦੇ ਪਏ।

ਜਿਹਦੇ ਦਾਨ ਉਤੋਂ ਲਖਾਂ ਅਜ ਤੋੜੀ,
ਰੋਟੀ ਲੋਕ ਅਰਾਮ ਦੀ ਖਾਂਵਦੇ ਪਏ।
ਵਾਲੀ ਜਦੋਂ ਪੰਜਾਬ ਦਾ ਆਣ ਬਣਿਆ
ਸਾਹ ਸੁਖਾਂ ਦਾ ਜ਼ਰਾ ਕੁ ਆਇਆ ਸੀ।
ਇਕੋ ਅਖ ਵਾਲਾ ਇਕੋ ਜਿਹਾ ਵੇਖੇ,
'ਕਿਰਤੀ' ਮੂਲ ਨਾ ਕਿਸੇ ਦੁਖਾਇਆ ਸੀ।
(ਤਥਾ
ਦਰਦ ਦੇਸ ਤੇ ਕੌਮ ਦਾ ਵਿਚ ਸੀਨੇ,
ਰਿਹਾ ਉਮਰ ਸਾਰੀ ਇਕੋ ਤਾਰ ਹੈਸੀ।
ਜਥੇਬੰਦ ਕਰਨਾ ਟੁਟੇ ਦਿਲਾਂ ਤਾਈਂ,
ਉਹਦੀ ਜ਼ਿੰਦਗੀ ਦੀ ਇਕੋ ਕਾਰ ਹੈਸੀ।
ਸਦਾ ਰਿਹਾ ਗਰੀਬਾਂ ਤੇ ਰਹਿਮ ਕਰਦਾ,
ਅਗੇ ਜ਼ਾਲਮਾਂ ਤੇਜ ਤਲਵਾਰ ਹੈਸੀ।
ਰਾਜ ਪਾਟ ਵਾਲਾ ਉਹ ਫਕੀਰ ਸੂਰਾ,
ਸਿਖੀ ਸਿਦਕ ਤੇ ਰੂਪ ਪਿਆਰ ਹੈਸੀ।
ਓਸ ਜਗ ਤੋਂ ਅਖੀਆਂ ਮੀਟੀਆਂ ਜਾਂ,
ਫੁਟ ਚੰਦਰੀ ਝਟ ਅਸਵਾਰ ਹੋਈ।
'ਕਿਰਤੀ' ਬੁਰਛਿਆਂ ਨੇ ਐਸੀ ਲੁਟ ਪਾਈ,
ਕੌਮ ਦਿਨਾਂ ਅੰਦਰ ਤਾਰ ਤਾਰ ਹੋਈ।
(ਸਿਖ ਰਾਜ ਦੇ ਪਿਛੋਂ,
ਤਦੋਂ ਖਾਲਸਾ ਫੁਟ ਦੀ ਭੰਗ ਪੀਕੇ,
ਡਾਹਢਾ ਨਸ਼ੇ ਦੇ ਵਿਚ ਗਲਤਾਨ ਹੋਇਆ।
ਐਸਾ ਭੁਲਿਆ ਆਪਣੇ ਫਰਜ਼ ਤਾਈਂ,
ਹਥੋਂ ਆਪਣੇ ਹੀ ਪਰੇਸ਼ਾਨ ਹੋਇਆ।
ਆਪਸ ਵਿਚ ਪਰੇਮ ਪਿਆਰ ਸਾਰਾ,
ਇਜ਼ਤ ਆਬਰੂ ਕੁਲ ਵਰਾਨ ਹੋਇਆ।

ਰਾਜ ਪਾਟ ਗਵਾਕੇ ਆਪ ਹਥੀਂ,
ਤਦੋਂ ਦਿਸਦਾ ਬੜਾ ਹੈਰਾਨ ਹੋਇਆ।
ਗੁਰਧਾਮ ਆਏ ਹਥ ਸਾਧੂਆਂ ਦੇ,
ਕੋਈ ਦਿਸਦਾ ਨਾ ਬੰਨੇ ਲਾਣ ਵਾਲਾ।
'ਕਿਰਤੀ' ਭੁਲਿਆਂ ਰੁਲਦਿਆਂ ਖੁਲਦਿਆਂ ਨੂੰ,
ਧਾਗੇ ਏਕਤਾ ਵਿਚ ਪੁਰਾਨ ਵਾਲਾ।

ਏਸ ਵੇਲੇ ਕੁਝ ਗਦਾਰਾਂ ਨੇ ਏਹ ਗਦਾਰੀ ਕੀਤੀ ਜਿਸਨੂੰ ਲਿਖਣ ਤੋਂ ਕਲਮ ਵੀ ਰੋਂਦੀ ਹੈ। ਅੰਤ ਨੂੰ ਅੰਗਰੇਜ਼ ਦੇ ਗੁਲਾਮ ਹੋਣਾ ਪਿਆ।

( ਫੁਟ )

ਏਸ ਫੁਟ ਵੇਖੋ ਕੇਹੜੀ ਘਟ ਕੀਤੀ,
ਸਾਡੀ ਆਨ ਤੇ ਸ਼ਾਨ ਮਟਾਨ ਦੇ ਵਿਚ।
ਹੈਸੀ ਉਤਨੇ ਹੀ ਸ਼ਰਮਸਾਰ ਹੋਏ,
ਮਸ਼ਾਹੂਰ ਸੀ ਜਿਵੇਂ ਜਹਾਨ ਦੇ ਵਿਚ।
ਜ਼ਹਿਰ ਸਮਝਕੇ ਗੁਰਾਂ ਨੇ ਰੋਹੜਿਆ ਸੀ,
ਅਸੀਂ ਮਾਹਰ ਹੋਏ ਪੂਜਾ ਖਾਨ ਦੇ ਵਿਚ।
ਬਾਕੀ ਰਹੀ ਬਚਾਣ ਦੀ ਬਾਨ ਕੋਈ ਨਾ,
ਮੋਹਰੇ ਹੋਂਵਦੇ ਸਗੋਂ ਡੁਬਾਨ ਦੇ ਵਿਚ।
ਮੈਂ ਤੂੰ ਦੇ ਝਗੜਿਆਂ ਵਿਚ ਪੈਕੇ,
ਸਮਾਂ ਗੁਜਰ ਗਿਆ ਮੇਰ ਤੇਰ ਅੰਦਰ।
ਬੇ ਪਰਵਾਹਾਂ ਮਲਾਹਾਂ ਦੇ ਹਥ ਚੜ੍ਹਕੇ,
ਕਿਸ਼ਤੀ ਫਸੀ ਕੌਮੀ ਘੁਮਨ ਘੇਰ ਅੰਦਰ।

( ਪੰਥਕ ਫੁਟ )

ਸਿਖ ਕੌਮ ਦੀ ਕਦੇ ਤਾਰੀਫ ਕਰਕੇ,
ਲੋਕੀ ਵਧ ਤੋਂ ਵਧ ਸੁਨਾਂਵਦੇ ਸੀ।
ਹਿੰਦੂ ਜਾਣਦੇ ਸੀ ਸਾਡੀ ਵਾੜ ਨੇ ਏਹ,
ਮੋਮਨ ਨਾਲ ਪਿਆਰ ਬੁਲਾਂਵਦੇ ਸੀ।

ਏਡਾ ਦੋਹਾਂ ਦੇ ਦਿਲੀ ਸਤਿਕਾਰ ਹੈਸੀ,
ਦਿਲ ਤੇ ਅਖੀਆਂ ਫਰਸ਼ ਵਛਾਂਵਦੇ ਸੀ।
ਫਤਹਿ ਚੁੰਮਦੀ ਸੀ ਤਾਹੀਂ ਚਰਨ ਆਕੇ,
ਕਦਮ ਨਾਲ ਇਤਫਾਕ ਉਠਾਂਵਦੇ ਸੀ।
ਐਪਰ ਫੁਟ ਦੀ ਲੁਟ ਨੇ ਲੁਟ ਲਿਆ,
ਭੁਲ ਗਈ ਓਹ ਆਪਣੀ ਸ਼ਾਨ ਮੁੜਕੇ।
'ਕਿਰਤੀ' ਬਿਨਾਂ ਗੁਰਦੇਵ ਦੇ ਕੌਣ ਰੋਕੇ,
ਚੜ੍ਹਦੇ ਨਵੇਂ ਤੋਂ ਨਵੇਂ ਤੁਫਾਨ ਮੁੜਕੇ।

( ਗੁਰਦਵਾਰਾ ਲਹਿਰ ਸ਼ੁਰੂ )

ਇਸ ਅਧੋਗਤੀ ਦੇ ਸਮੇਂ ਜਦੋਂ ਸਿੰਘਾਂ ਨੇ ਡਿਠਾ ਪੁਜਾਰੀ ਲੋਕਾਂ ਡੈਰ ਅਡਵੈਰ ਜਹੇ ਜ਼ਾਲਮਾਂ ਨੂੰ ਵੀ ਸਿਰੋਪਾ ਦੇਕੇ ਕੌਮ ਦਾ ਸਿਰ ਨੀਵਾਂ ਕਰ ਦਿਤਾ ਹੈ ਤਾਂ ਪੰਥਕ ਅਕਠ ਕਰਕੇ ਗੁਰਦਵਾਰਾ ਸੁਧਾਰ ਦਾ ਕੰਮ ਸ਼ੁਰੂ ਕੀਤਾ।

( ਗੁਰਧਾਮ )

ਕੀਤਾ ਜਾਂ ਖਿਆਲ ਚੋਰ ਸਭੋ ਹੀ ਨਜ਼ੀਕੀ ਪਾਏ,
ਕੋਈ ਸੀ ਮਹੰਤ ਕੋਈ ਝਾੜੂ ਬਰਦਾਰ ਸੀ।
ਗੁਰੂ ਕੇ ਦਵਾਰ ਤਦੋਂ ਜਿਨ੍ਹਾਂ ਹਥ ਆਏ ਸਨ,
ਭੁਲ ਗੁਰੂ ਖੌਫ ਬਣ ਬੈਠੇ ਬਦਕਾਰ ਸੀ।
ਕੌਮ ਰਹੀ ਸੁਤੀ, ਗਈ ਲੁਟੀ, ਨਾ ਬਚਾਈ ਕਿਸੇ,
ਡਾਕੂਆਂ ਦੇ ਵਾਂਗ ਕੀਤੇ ਸਾਧੂਆਂ ਨੇ ਵਾਰ ਸੀ।
'ਕਿਰਤੀ' ਨਾ ਓਸ ਵੇਲੇ ਸੁਝਦਾ ਸੀ ਖਾਲਸੇ ਨੂੰ,
ਤਦੋਂ ਦੁਖੀ ਹੋਈ ਕੌਮ ਡਾਢੀ ਦੁਖਿਆਰ ਸੀ।

(ਸਾਕਾ ਜਲਿਆਂ ਵਾਲਾ ਬਾਗ ਤੇ ਮਾਰਸ਼ਲਾ

ਇਕ ਰੋਜ਼ ਵੇਖੀ ਡੈਰ ਸ਼ਾਹੀ ਆਈ,
ਸਿਸਤ ਬੰਨਕੇ ਬਾਗ ਦੀ ਤਾਰ ਸਾਹਵੇਂ।
ਓਸ ਵਾਰ ਤੋਂ ਜਾਨ ਬਚਾਣ ਖਾਤਰ,
ਵੀਰਾਂ ਸਾਡਿਆਂ ਦਾ ਹੋਇਆ ਹਾਲ ਕੇਹੜਾ।

ਲਗੇ ਪਲਕ ਅੰਦਰ ਫੇਰ ਮੁਰਦਿਆਂ ਦੇ,
ਗੋਲੀ ਵਸਦੀ ਮੀਂ ਗਲਾ ਧਾਰ ਸਾਹਵੇਂ।
ਕਿਸੇ ਜ਼ਰਾ ਨਾ ਮੂਲ ਪਛਾਨ ਕੀਤੀ,
ਬੁਰਾ ਭੁਲਾ ਏਥੇ ਬਿਰਦ ਬਾਲ ਕੇਹੜਾ।
ਹੋਣੀ ਵਰਤ ਗਈ ਝਟ ਪੰਜਾਬ ਉਤੇ,
ਫੜੀ ਜ਼ਾਲਮਾਂ ਹਥ ਕਟਾਰ ਸਾਹਵੇਂ।
ਜਦੋਂ ਬਦਸ਼ਾਹਾਂ ਦੇ ਹਥੋਂ ਵਾਰ ਹੋਵੇ,
ਰਹਿ ਜਾਂਵਦਾ ਪਿਛਾ ਸਵਾਲ ਕੇਹੜਾ।
ਘੁੰਡ ਚੁਕ ਕੇ ਥੁਕ ਦੇ ਮੁਖ ਉਤੇ,
ਅਤੇ ਟੋਰਦੇ ਢਿਡ ਦੇ ਭਾਰ ਸਾਹਵੇਂ।
'ਕਿਰਤੀ' ਤੜਫਿਆ ਵੇਖਕੇ ਦੇਸ ਸਾਰਾ,
ਝਲੇ ਜ਼ੁਲਮ ਤੇ ਸਿਤਮ ਦੀ ਝਾਲ ਕੇਹੜਾ।

ਇਕ ਪਾਸੇ ਮਾਰਸ਼ਲਾ ਦੇ ਜ਼ੁਲਮਾਂ ਨਾਲ ਦੇਸ ਦੁਖੀ ਹੋਇਆ ਸੀ ਦੂਜੇ ਪਾਸੇ ਗੁਰਦੁਆਰਾ ਸੁਧਾਰ ਦੀ ਵਰੋਧਤਾ ਕਰਨ ਕਰਕੇ ਸਿਖਾਂ ਤੇ ਅੰਗਰੇਜ਼ਾਂ ਦੀ ਵਡੀ ਟਕਰ ਹੋ ਗਈ। ਪੰਥ ਜਗਾਵਾ ਗੀਤ

ਕਿਉਂ ਸੁਤਾ ਏਂ ਚਾਦਰ ਤਾਨ ਪੰਥਾ ਸੂਰਮਿਆਂ

ਗਫਲਤ ਵਾਲੀ ਨੀਂਦਰ ਆਈ, ਜਿਸ ਨੇ ਤੇਰੀ ਸੁਰਤ ਭੁਲਾਈ।
ਫੁਟ ਹੋਰਾਂ ਨੇ ਲੁਟ ਮਚਾਈ, ਸੁਤੇ ਸਭ ਦਰਬਾਨ ਪੰਥਾ ਸੂਰਮਿਆਂ।
ਬਿਲੀਆਂ ਚੂਹੇ ਹੋਏ ਦਵਾਲੇ, ਪੀ ਗਏ ਦੁਧ ਰੋਹੜ ਗਏ ਦਾ ਦਾਲੇ।
ਅਜੇ ਨਾ ਕੋਈ ਸੁਰਤ ਸੰਭਾਲੇ, ਏਹ ਲੀਡਰ ਬੁਧਵਾਨ ਪੰਥਾ:
ਸੇਵਾ ਦੀ ਥਾਂ ਚੌਧਰ ਆਈ, ਕੁਛੜ ਚਾਇਆ ਮਾਇਆ ਮਾਈ।
ਧੜਿਆ ਦੀ ਚਾ ਧੂੜ ਧੁਮਾਈ, ਅਖੀ ਘਟਾ ਪਾਨ ਪੰਥਾ:
ਜੋ ਗੁਰ ਮੰਦਰ ਸਨ ਬਚਾਨੇ, ਉਹ ਬੁਰਛਾ ਗਰਦਾ ਹਥ ਆਨੇ।
ਲੋਕੀ ਤਾਂ ਹੁਣ ਮਾਰਨ ਤਾਹਨੇ, ਸੁਣਕੇ ਜਰੇ ਨਾ ਜਾਨ ਪੰਥਾ:
ਏਸ ਫੁਟ ਦੇ ਕੀਤੇ ਕਾਰੇ, ਦਿਲ ਦਰਦੀ ਕੋਈ ਨਹੀਂ ਸਹਾਰੇ।
ਨਾਂ 'ਕਿਰਤੀ' ਗਿਣ ਸਕੇ ਸਾਰੇ, ਹੋ ਰਹੇ ਜੋ ਨੁਕਸਾਨ ਪੰਥਾ:

( ਓਸ ਵੇਲੇ ਦਾ ਢੰਡੋਰਾ )

ਆਵੋ ਭਾਈ ਆਵੋ ਰਲ ਬੈਠਕੇ ਵਿਚਾਰੋ ਜ਼ਰਾ,
ਏਸੇ ਤਰਾਂ ਰੋਜ਼ ਨੁਕਸਾਨ ਹੁੰਦੇ ਰਹਿਣ ਗੇ।
ਫੁਟ ਵਾਲੀ ਖੇਡ ਵਿਚ ਰੁਝ ਗਏ ਸਿਆਨੇ ਸਾਰੇ,
ਪਤਾਹੀ ਨਹੀਂ ਰਿਹਾ ਲੋਕ ਅਸਾਂਨੂੰ ਕੀਹ ਕਹਿਣ ਗੇ।
ਚੰਗਾ ਹੋਵੇ ਮੰਦਾ ਲਾਹ ਪਗ ਨੂੰ ਫੜਾਣ ਹਥ,
ਕਿੰਨਾਂ ਚਿਰ ਵੀਰ ਵੀਰ ਆਪਸ ਚਿ ਖਹਿਣ ਗੇ।
ਸਿਖੀ ਪ੍ਰਚਾਰ ਗਿਆ ਨਾਲੇ ਇਤਫਾਕ ਗਿਆ,
ਏਸੇ ਤਰਾਂ ਰਿਹਾ ਤਾਂ ਹਨੇਰ ਬੜੇ ਪਹਿਣ ਗੇ।
ਸਿਖ ਇਤਿਹਾਸ ਉਤੇ ਡਾਕੇ ਪੈਣ ਦਿਨੋ ਦਿਨ,
ਰੋਜ ਗੁਰਬਾਣੀ ਤੇ ਵੀ ਵਾਰ ਹੁੰਦੇ ਰਹਿਣ ਗੇ।
ਅਨਖ ਆਨ ਸ਼ਾਨ ਨਾਲ ਜੀਵਨਾ ਮਹਾਲ ਹੋਊ,
ਹਰ ਇਕ ਗਲੇ ਹੀ ਗੁਲਾਮ ਹੋਏ ਬਹਿਣ ਗੇ।
ਕੁਝ ਚਿਰ ਏਸਤਰਾਂ ਦੜ ਵਟ ਕਟ ਲਿਆ,
ਉਦੋਂ ਪਤਾ ਲਗੂ ਦੁਖ ਗਲੋ ਹੀ ਨਾ ਲਹਿਣ ਗੇ।
ਤਾਂ ਤੇ ਰਲ ਆਵੋ ਤੇ ਬਚਾਵੋ ਸ਼ਾਨ ਆਪਣੀ ਨੂੰ,
ਨਹੀਂ ਤਾਂ ਧਰਮ ਹੀਨ ਬਚੇ ਬਚੀਆਂ ਹੋ ਬਹਿਣ ਗੇ।

ਕੀਕੂੰ ਜਗ ਤੇ ਬਚੇਗੀ ਸ਼ਾਨ ਤੇਰੀ

ਜਦੋਂ ਗੁਰੂ ਨਾਨਕ ਮਾਤ ਲੋਕ ਉਤੇ,
ਸਤਿਨਾਮ ਦਾ ਜਾਪ ਜਪਾਣ ਆਏ।
ਏਸ ਜਗ ਤੋਂ ਦੂਈ ਦੀ ਅੱਗ ਤਾਈਂ,
ਪਾਣੀ ਏਕਤਾ ਪਾਇ ਬੁਝਾਣ ਆਏ।
ਪਾਂਧੇ, ਵੈਦ, ਮੁੱਲਾਂ, ਸੱਜਣ, ਚੋਰ, ਡਾਕੂ,
ਰਾਹੋਂ ਭੁੱਲਿਆਂ ਨੂੰ ਰਸਤੇ ਪਾਣ ਆਏ।
ਵੱਧ ਸਾਰਿਆਂ ਤੋਂ ਮਿਹਰਬਾਨ ਹੋ ਕੇ,
ਦੁਖੀ ਆਜਜ਼ਾਂ ਨੂੰ ਗਲੇ ਲਾਣ ਆਏ।

ਇਸੇ ਵਾਸਤੇ ਖਾਲਸਾ ਅੱਜ ਤੇੜੀ,
ਇਜ਼ਤ ਕਰਨ ਹਿੰਦੂ ਮੁਸਲਮਾਨ ਤੇਰੀ।
'ਕਿਰਤੀ' ਉਸ ਦਾ ਮਿਸ਼ਨ ਹੀ ਭੁਲ ਗਿਓਂ,
ਕੀਤੀ ਕਿਸਤਰਾਂ ਉੱਚੜੀ ਸ਼ਾਨ ਤੇਰੀ।
ਵੇਖ ਗੁਰੂ ਅਰਜਨ ਤੱਤੀ ਲੋਹ ਉਤੇ,
ਤੇਰੇ ਵਾਸਤੇ ਕਸ਼ਟ ਸਹਾਰਿਆ ਸੀ।
ਤੱਤੀ ਰੇਤ ਪਵਾਇ ਕੇ ਸੀਸ ਉਤੇ
ਕੀਤੀ ਸੀ ਨਾ ਸ਼ੁਕਰ ਗੁਜ਼ਾਰਿਆ ਸੀ।
ਭਾਵੇਂ ਦੁਖਾਂ ਦੇ ਪਏ ਪਹਾੜ ਸਿਰ ਤੇ,
ਭਾਣਾ ਮਿੱਠਾ ਹੀ ਸਦਾ ਉਚਾਰਿਆ ਸੀ।
ਤਿਨਕੇ ਵਾਂਗ ਸਰੀਰ ਤਿਆਗ ਕਰਕੇ,
ਉੱਚਾ ਸਬਕ ਕੁਰਬਾਨੀ ਸਿਖਾਰਿਆ ਸੀ।
'ਕਿਰਤੀ' ਲੋਹ ਤੇ ਦੇਗ ਦੇ ਵਿਚ ਬਹਿ ਕੇ,
ਕੀਤੀ ਤੇਗ ਤੇ ਦੇਗ ਪਰਧਾਨ ਤੇਰੀ।
ਆਪ ਵੀਹ ਬਣ ਕੇ ਤੈਨੂੰ ਕਿਹਾ ਇੱਕੀ,
ਕੀਤੀ ਜਗ ਤੇ ਉੱਚੜੀ ਸ਼ਾਨ ਤੇਰੀ।

ਜਥੇ ਦੀ ਤਿਆਰੀ

ਚਲੋ ਖਾਲਸਾ ਚਲੀਏ ਉਸ ਜਾਗਾ,
ਆਦ ਗੁਰੂ ਜੀ ਲਿਆ ਅਵਤਾਰ ਜਿਥੇ।
ਜਿਥੇ ਤਾਰ ਪ੍ਰੇਮ ਦੀ ਵਜਦੀ ਸੀ,
ਹੋਇਆ ਮਸਤ ਸੀ ਰਾਏ ਬੁਲਾਰ ਜਿਥੇ।
ਜਿਥੇ ਕਾਰ ਉਪਕਾਰ ਦੀ ਸ਼ੁਰੂ ਹੋਈ,
ਖਾਧੀ ਬਾਪ ਕੋਲੋਂ ਭਾਵੇਂ ਮਾਰ ਜਿਥੇ।
ਜਿਥੇ ਬੀਨ ਤੋਂ ਬਿਨਾਂ ਹਦੀਨ ਹੋਏ,
ਬੈਠੇ ਸੱਪ ਸੀ ਫੰਨ ਖਲਾਰ ਜਿਥੇ।

ਜਿਥੇ ਸਬਕ ਦਿਤੇ ਪਾਂਧੇ ਕਾਂਜੀਆਂ ਨੂੰ,
ਕੀਤੇ ਸ਼ਬਦ ਦੇ ਨਾਲ ਸਕਾਰ ਜਿਥੇ।
ਜਿਥੇ ਬਾਲ ਲੀਲਾ ਅੰਦਰ ਅਜ ਤੋੜੀ,
'ਕਿਰਤੀ' ਗੂੰਜ ਦੀ ਸਤਿਕਾਰ ਜਿਥੇ

ਧਾਰੋਵਾਲ ਵਿਚ ਦੀਵਾਨ

ਜਾਗੇ ਭਾਗ ਜਾ ਸੁਤੜੀ ਕੌਮ ਸੰਦੇ,
ਲਗੀ ਤਾਂਗ ਗੁਰਧਾਮ ਸੁਧਾਰਨੇ ਦੀ।
ਲੁਟ ਪਈ ਜੋਹੜੀ ਓਹਨੂੰ ਰੋਕਨੇ ਨੂੰ,
ਇਕੋ ਲੋੜ ਸੀ ਬੈਠ ਵਿਚਾਰਨੇ ਦੀ।
ਬੇ ਬੰਦ ਹੋਕੇ ਦੁਖ ਕਟਨੇ ਨੇ,
ਹਾਲਤ ਆਪਨੀ ਤਾਈਂ ਸੁਵਾਰਨੇ ਦੀ।
ਦੁਸ਼ਟ ਦੋਖੀਆਂ ਦੇ ਤਾਈਂ ਤਾੜਨੇ ਨੂੰ,
ਪਈ ਲੋੜ ਸੀ ਹੋਸ਼ ਸੰਭਾਰਨੇ ਦੀ।
ਓਸ ਸਮੇਂ ਅੰਦਰ ਧਾਰੋਵਾਲ ਜਾਕੇ,
ਲਛਮਨ ਸਿੰਘ ਨੇ ਇਕ ਦੀਵਾਨ ਕੀਤਾ।
'ਕਿਰਤੀ' ਉਸ ਦੀ ਕੌਣ ਤਾਰੀਫ ਦਸੇ,
ਜੇਹੜਾ ਕੌਮ ਦੇ ਸੀਸ ਐਸਾਨ ਕੀਤਾ।

ਧਾਰੋਵਾਲ ਤੋਂ ਸਿੰਘਾਂ ਦੇ ਚਾਲੇ

ਸੋਧ ਅਰਦਾਸ ਆਸ ਰਖ ਗੁਰ ਦੀ।
ਵੇਖੋ ਜਥਾ ਕਰਦਾ ਤਿਆਰੀ ਧੁਰਦੀ।
ਜਾਂਦੇ ਵਿਚ ਰੰਗ ਨਾਮ ਦੀ ਖੁਮਾਰੀਆਂ।
ਸਿਖੀ ਦੀ ਪ੍ਰਖ ਦੀਆਂ ਆਈਆਂ ਵਾਰੀਆਂ।
ਆਕੇ ਨਨਕਾਣੇ ਸਾਹਿਬ ਡੇਰਾ ਲਾਂਵਦੇ।
ਵਾਹਿਗੁਰੂ ਦੇ ਜਾਪ ਤਾਈਂ ਮੁਖੋਂ ਗਾਂਵਦੇ।
ਲੰਗਰ ਦੇ ਵਾਸਤੇ ਹੋਈਆਂ ਤਿਆਰੀਆਂ।
ਸਿਖੀ ਦੀ ਪ੍ਰਖ ਦੀਆਂ ਆਈਆਂ ਵਾਰੀਆਂ।

ਲਗਿਆ ਦੀਵਾਨ ਸਿੰਘ ਬੈਠੇ ਸਾਰੇ ਜੀ।
ਪਾਪੀ ਜੋ ਮਹੰਤ ਕੀਹ ਕਰੇਂਦਾ ਕਾਰੇ ਜੀ।
ਮਾਰ ਦਰਵਾਜੇ ਰਫਲਾਂ ਸੰਬਾਰੀਆਂ।
ਸਿਖੀ ਦੀ ਪ੍ਰਖ ਦੀਆਂ ਆਈਆਂ ਵਾਰੀਆਂ।
ਤਾੜ ਤਾੜ ਗੋਲੀ ਉਤੋਂ ਚਲੀ ਆਣ ਕੇ।
ਬੈਠਗੇ ਸ਼ਹੀਦ ਸਿੰਘ ਛਾਤੀ ਤਾਣ ਕੇ।
ਗੋਦੀ ਗੁਰੂ ਨਾਨਕ ਦੀ ਲਈਆਂ ਤਾਰੀਆਂ।
ਸਿਖੀ ਦੀ ਪ੍ਰਖ ਦੀਆਂ ਆਈਆਂ ਵਾਰੀਆਂ।

### ਨਰੈਨੂ ਮਹੰਤ ਦੇ ਜ਼ੁਲਮ

ਜੇਹੜੇ ਹੋਰ ਅੰਦੇਰ ਮਚਾਂਵਦਾ ਏ,
ਪਾਪੀ ਕਿਸਤਰਾਂ ਹੋਏ ਹੁਸ਼ਿਆਰ ਵੇਖੋ।
ਲਛਮਨ ਸਿੰਘ ਨੂੰ ਜੰਡ ਦੇ ਨਾਲ ਬੱਧਾ,
ਅਗ ਲਾਂਵਦਾ ਕਿਵੇਂ ਬਦਕਾਰ ਵੇਖੋ।
ਸੀਸ ਲਾਹਕੇ ਹਥ ਦੇ ਵਿਚ ਫੜਿਆ,
ਚੜਿਆ ਜਾਂਵਦਾ ਘੋੜ ਅਸਵਾਰ ਵੇਖੋ।
ਮੂਹੋਂ ਬੋਲਕੇ ਬੋਲ ਸੁਨਾਂਵਦਾ ਏ,
ਆਹ ਜੇ ਸਿੰਘਾ ਸੰਧਾ ਜਥੇਦਾਰ ਵੇਖੋ।
ਗਦੀ ਲੈਣ ਆਇਆ ਸਾ ਜੇ ਕੋਲ ਮੇਰੇ
ਕਰਕੇ ਮਾਰਿਆ ਕਿਵੇਂ ਖੁਵਾਰ ਵੇਖੋ।
'ਕਿਰਤੀ' ਜ਼ੁਲਮ ਦੀ ਹਦ ਮੁਕਾ ਦਿਤੀ,
ਖੌਫ ਭੁਲਿਆ ਮਨੋ ਕਰਤਾਰ ਵੇਖੋ।

### ਖ਼ੂਨ ਦਾ ਹੌਜ਼ ਭਰਨਾ

ਹਰੀ ਦਾਸ ਇਕ ਸਾਧ ਦਾ ਚੇਲੜਾ ਸੀ,
ਵੇਖੋ ਓਸ ਕੀ ਜ਼ੁਲਮ ਕਮਾਇਆ ਸੀ।
ਪਕਾ ਹੌਜ ਜੋ ਬੂਹੇ ਦੇ ਨਾਲ ਬੰਨਿਆਂ,
ਖਾਤਰ ਏਸਨੇ ਤਦੋਂ ਬਨਵਾਇਆ ਸੀ।

ਏਹਦੇ ਵਿਚ ਪਾ ਸਿੰਘਾਂ ਦਾ ਖ਼ੂਨ ਭਰਸਾਂ,
ਬੁਕ ਪੀਆਂਗਾ ਮਤਾ ਪਕਾਇਆ ਸੀ।
ਐਪਰ ਧੰਨ ਉਹ ਗੁਰੂ ਕੇ ਸਿਖ ਸੀਗੇ,
ਜਿਨਾਂ ਧਰਮ ਤੇ ਜਿੰਦ ਨੂੰ ਲਾਇਆ ਸੀ।
ਹੁੰਦੇ ਤਾਨ ਨਤਾਨਿਆਂ ਵਾਂਗ ਹੋ ਕੇ,
ਸਿਖੀ ਸ਼ਾਨ ਦੇ ਤਾਈਂ ਚਮਕਾਇਆ ਸੀ।
'ਕਿਰਤੀ' ਆਪਣਾ ਆਪ ਕੁਰਬਾਨ ਕਰਕੇ,
ਗੁਰੂ ਧਾਮ ਆਜ਼ਾਦ ਕਰਾਇਆ ਸੀ।

( ਭਾਈ ਦਲੀਪ ਸਿੰਘ ਤੇ ਲਛਮਨ ਸਿੰਘ ਸਣੇ ਦੋ ਸੌ ਸਿੰਘਾਂ ਦੇ ਸ਼ਹੀਦ ਹੋ ਗਏ )

ਭਾਗ ਪਏ ਜਾਗ ਏਸ ਸੁਤੀ ਹੋਈ ਕੌਮ ਸੰਦੇ,
ਤਾਂਘ ਤਾਂਘ ਨਾਲ ਗੁਰ ਮੰਦਰ ਸੁਧਾਰ ਦੇ।
ਈਖ ਦੀ ਮਿਠਾਸ ਜਿਵੇਂ ਚੀਟੀ ਨੂੰ ਵਸਾਏ ਲੇਤ
ਫੁਲਾਂ ਦੀ ਸੁਗੰਧ ਤਾਈਂ ਭਵਰੇ ਪਿਆਰ ਦੇ।
ਦੜਾ ਦੜ ਗੋਲੀਆਂ ਦੇ ਵਿਚ ਪਏ ਸ਼ਹੀਦ ਹੋਣ,
ਸੋਹਣੇ ਸੂਰਬੀਰ ਵੇਖੋ ਜਾਨਾਂ ਕਿਵੇਂ ਵਾਰਦੇ।
ਲੀਨ ਰਸ ਬਾਣੀਆਂ ਦਾ ਬੀਨ ਦੇ ਪਰੇਮ ਵਤ,
ਦੀਨ ਦੀਨ ਹੋਏ ਮ੍ਰਿਗ ਆਏ ਸ਼ੌਕ ਧਾਰਦੇ।
ਪੜ ਪੜ ਜਾਪ ਸਤਨਾਮ ਦਾ ਪਿਆਰਾ ਮੁਖੋਂ,
ਝੜ ਝੜ ਡਿਗੇ ਲਾਲ ਦੀਪਕ ਨਿਹਾਰਦੇ।
ਸਿੰਘਾਂ ਵਾਲਾ ਹੌਸਲਾ ਵਿਖਾਲ ਦਿਤਾ ਜਗ ਤਾਈਂ,
ਸਿਖ ਦਾ ਪਿਆਰ ਨਾਲ ਗੁਰੂ ਦਰਬਾਰ ਦੇ।
ਘਸ ਘਸ ਚੰਦਨ ਚੜੇਂਗੇ ਏਸ ਖ਼ੂਨ ਤਾਈਂ,
ਗਸ ਗਸ ਨਿਕਲੇ ਜੋ ਘਰ ਦਿਲਦਾਰ ਦੇ।
'ਕਿਰਤੀ' ਉਹ ਧੰਨ ਭਾਈ ਬੀਰ ਜੋ ਦਲੀਪ ਸਿੰਘ,
ਆਪ ਤਰੇ ਜਗ ਨਾਲ ਸਾਥੀਆਂ ਨੂੰ ਤਾਰਦੇ।

ਸਿੰਘਾਂ ਨੇ ਸ਼੍ਰੋਮਣੀ ਕਮੇਟੀ ਬਣਾਕੇ ਫੈਸਲਾ ਕੀਤਾ

ਜਾਗ ਪਿਆ ਜਦ ਖਾਲਸਾ ਏਹ ਮਤਾ ਪਕਾਇਆ।
ਸਾਧ ਮਹੰਤ ਪੁਜਾਰੀਆਂ ਦਾ ਸ਼ੋਰ ਮਚਾਇਆ।
ਲੈ ਸਰਕਾਰੀ ਰੋਭ ਨੂੰ ਬਹੁ ਜ਼ੁਲਮ ਕਮਾਇਆ।
ਵਿਚ ਨਨਕਾਣੇ ਸਾਹਿਬ ਸਿੰਘਾਂ ਨੂੰ ਮਾਰ ਮੁਕਾਇਆ।
ਤਰਨ ਤਾਰਨੋ ਪਾਪੀਆਂ ਭੀ ਜ਼ੋਰ ਵਖਾਇਆ।
'ਕਿਰਤੀ' ਸਿੰਘਾਂ ਸੂਰਿਆਂ ਨਹੀਂ ਹਥ ਉਠਾਇਆ।

ਗੁਰੂ ਬਾਗ ਦੇ ਮਹੰਤ ਦੀ ਕਾਰ

ਸੁੰਦਰ ਨਾਮ ਜੋ ਸਾਧ ਦਾ ਚੇਲੜਾ ਸੀ,
ਕੀਤਾ ਉਸਨੇ ਜ਼ੁਲਮ ਕਮਾਲ ਵੇਖੋ।
ਗੁਰੂ ਬਾਗ ਅੰਦਰ ਸਿੰਘਾਂ ਜਾਂਦਿਆਂ ਨੂੰ,
ਰੋਕ ਟੋਕ ਦਾ ਏ ਬੁਰੇ ਹਾਲ ਵੇਖੋ।
ਮਨੋ ਆਪਣਾ ਬਾਗ ਬਨਾ ਬੈਠਾ,
ਜੈਦਾਦ ਹੈਸੀ ਜੇਹੜੀ ਨਾਲ ਵੇਖੋ।
'ਕਿਰਤੀ' ਆਖ ਸਰਕਾਰ ਨੂੰ ਗਲੇ ਪਾਇਆ,
ਸਿੰਘਾਂ ਵਾਸਤੇ ਬਣੀ ਮਹਾਲ ਵੇਖੋ।

ਮੋਰਚਾ ਗੁਰੂ ਕਾ ਬਾਗ

ਗੁਰੂ ਬਾਗ ਵਿਚ ਖਾਲਸੇ ਦੀਵਾਨ ਰਖਾਇਆ।
ਸਾਧੂ ਸੁੰਦਰ ਦਾਸ ਨੇ ਬੀਟੀ ਮੰਗਵਾਇਆ।
ਲੰਗਰ ਗੁਰਕੇ ਬਾਗ ਦਾ ਚਾ ਬੰਦ ਕਰਾਇਆ।
ਰਸਤਾਂ ਬਾਹਰੋਂ ਜਾਨ ਨਾ ਪੈਹਰਾ ਲਗਵਾਇਆ।
ਕੰਡਿਆਂ ਵਾਲੀ ਤਾਰ ਨੂੰ ਚੁਤਰਫ ਲਗਾਇਆ।
'ਕਿਰਤੀ' ਏਥੇ ਮੋਰਚਾ ਸਿੰਘਾਂ ਨੇ ਲਾਇਆ।

(ਸ੍ਰੀ ਅੰਮ੍ਰਿਤਸਰ ਤੋਂ ਗੁਰੂ ਕੇ ਬਾਗ ਨੂੰ ਜਥੇ ਟੁਰਨੇ ਤੇ ਬਾਜ ਵੇ ਦਰਸ਼ਨ)

ਜਥਾ ਟੁਰੇ ਜਾਂ ਸੁਧਾ ਸਰੋਵਰੋ ਜੀ,
ਸ਼ਾਂਤ ਰਹਿਣ ਦਾ ਸਬਕ ਪਕਾਂਵਦਾ ਏ।

ਜਦੋਂ ਪਹੁੰਚਦਾ ਗੁਰੂ ਕੇ ਬਾਗ ਨੇੜੇ,
ਬੀਟੀ ਮਾਰਕੇ ਧਰਤ ਲਟਾਂਵਦਾ ਏ।
ਘੋੜੇ ਟੋਰਦਾ ਤੇ ਕੇਸ ਪੁਟਦਾ ਏ,
ਡਾਂਗਾਂ ਮਾਰਕੇ ਸੁਰਤ ਭੁਲਾਂਵਦਾ ਏ।
ਮੂੰਹੋਂ ਬੋਲ ਕੁਬੋਲ ਤੇ ਦੇ ਗਾਲੀ
ਕਿਥੇ ਗੁਰੂ ਹੈ ਕਹਿ ਸੁਨਾਂਵਦਾ ਏ।
ਸਬਰ ਖਾਲਸੇ ਦਾ ਜ਼ਬਰ ਪਾਪੀਆਂ ਦਾ,
ਸੁਨਣ ਵਾਲਿਆਂ ਤਾਇਂ ਰੁਆਂਵਦਾ ਏ।
ਏਹ ਵੇਖ ਕੇ ਮਾਰ ਅਕਾਲੀਆਂ ਦੀ
ਸਾਰਾ ਜਗ ਹੈਰਾਨ ਹੋ ਜਾਂਵਦਾ ਏ।
ਗਾਂਧੀ, ਮਾਲਵੀ, ਜਹੇ ਸੀ ਦੰਗ ਰਹਿ ਗਏ,
ਬੈਠਾ ਸ਼ੇਰ ਕੀਕਰ ਮਾਰ ਖਾਂਵਦਾ ਏ।
ਸ਼ਾਂਤ ਮਈ ਦੇ ਰਹਿਣ ਦਾ ਸਬਕ ਸੋਹਣਾ,
ਬੀਟੀ ਸਾਹਮਣੇ ਸਿੰਘ ਪਕਾਂਵਦਾ ਏ।
ਤਦੋਂ ਬਾਜ ਦਸਮੇਸ਼ ਦੇ ਦਰਸ਼ ਦਿਤਾ,
ਧੀਰਜ ਖਾਲਸੇ ਤਾਈਂ ਬਨਾਂਵਦਾ ਏ।
ਜਥੇ ਨਾਲ ਜਾਣਾ ਕਿਰਤੀ ਪਰਤ ਆਣਾ,
ਮੰਦਰ ਹਰੀ ਸਾਹਵੇਂ ਡੇਰਾ ਲਾਂਵਦਾ ਏ।

(ਸਮੇਂ ਦਾ ਚੱਕਰ,

ਵੇਖ ਇਤਹਾਸ ਉਡ ਜਾਂਵਦੇ ਹਰਾਸ ਸਨ,
ਕਿਥੋਂ ਤਕ ਸਹਿਨੀਆਂ ਮੁਸੀਬਤਾਂ ਸੁਖਾਲੀਆਂ।
ਬੰਦ ਬੰਦ ਕਟਨਾ ਤੇ ਝਕਨਾ ਨਾ ਮੌਤ ਕੋਲੋਂ,
ਡਕਨਾ ਨਾ ਹਥ ਮਨੋਂ ਹੋਣ ਖੁਸ਼ਹਾਲੀਆਂ।
ਖੋਪਰੀ ਉਤਾਰ ਉਤੇ ਚਰਖੀਆਂ ਦੇ ਚਾੜ ਦੇਣਾ,
ਉਫ ਨਾ ਉਚਾਰ ਸਗੋਂ ਚੜਨ ਨਾਮ ਲਾਲੀਆਂ।
'ਕਿਰਤੀ' ਓਹ ਪੁਤਰਾਂ ਦੇ ਟੋਟੇ ਹੋਏ ਵੇਖ ਵੇਖ,
ਸ਼ੁਕਰ ਮਨਾਂਦੀਆਂ ਸੀ ਏਸ ਦੁਖ ਵਾਲੀਆਂ।

ਰਬ ਦੇ ਨੇ ਰੰਗ ਜਿਨਾਂ ਆਕਲਾਂ ਨੂੰ ਦੰਗ ਕੀਤਾ,
ਧਰਮੀਆਂ ਨੂੰ ਜੇਹਲ ਚੋਰ ਚੂਰੀਆਂ ਉਡਾਂਵਦੇ।
ਨਾ ਸੀ ਐਸਾ ਜੰਗ ਨਾ ਉਮੰਗ ਐਸੀ ਜੋਧਿਆਂ ਨੂੰ,
ਨਵਾਂ ਹੀ ਏਹ ਢੰਗ ਬੈਠੇ ਸ਼ੇਰ ਮਾਰ ਖਾਂਵਦੇ।
ਆ ਗਏ ਪਤੰਗ ਸ਼ਮਾਂ ਬਲੀ ਕੁਰਬਾਨੀਆਂ ਦੀ,
ਹੋਈ ਜਦੋਂ ਮੰਗ ਭੂੰਡ ਆਸਰੇ ਤਕਾਂਵਦੇ।
'ਕ਼ਿਰਤੀ' ਆ ਭੰਗ ਚੜੀ ਐਸੀ ਸੀ ਪੁਜਾਰੀਆਂ ਨੂੰ,
ਮੰਦ ਚੰਗ ਵਲ ਨਾ ਧਿਆਨ ਮੂਲ ਲਾਂਵਦੇ।

# ਪਰੇਸ਼ਾਨੀ

ਗੁਰ ਕਿਰਤ ਕਰਕੇ ਧਰਮ ਦੀ ਸਭਨਾਂ ਨੂੰ ਖਾਣੀ ਦਸਿਆ।
ਉਸ ਧਰਮਸਾਲਾ ਸਚ ਦੀ ਥਾਂ ਥਾਂ ਬਨਾਣੀ ਦਸਿਆ।
ਉਠਣ ਤੋਂ ਲੈਕੇ ਸੌਣ ਤਕ ਬਾਣੀ ਸੀ ਗਾਣੀ ਦਸਿਆ।
ਫਿਰ ਦੇਸ ਅਤੇ ਕੌਮ ਦੀ ਸੇਵਾ ਕਮਾਣੀ ਦਸਿਆ।
ਸਿਖੀ ਦਾ ਬਾਨਾ ਧਾਰਕੇ ਓਸੇ ਨੂੰ ਵਟੇ ਲਾ ਰਹੇ।
ਲੈ ਲੈਕੇ ਉਹਦਾ ਨਾਮ ਹੀ ਓਸੇ ਨੂੰ ਧੋਖੇ ਪਾ ਰਹੇ।
ਪੂਜਾ ਸੀ ਮੌਹਰਾ ਆਖਿਆ ਮਿਠਾ ਸਮਝਕੇ ਖਾ ਰਹੇ।
ਏਸੇ ਹੀ ਖਾਤਰ ਜਗਤ ਤੇ ਦੁਖੜੇ ਨੇ ਸਾਰੇ ਪਾ ਰਹੇ।
ਦਿਤਾ ਸੀ ਜੋ ਕੁਝ ਮੰਗਿਆ ਰਾਜ਼ੀ ਕਰਾਇਆ ਕਿਸਤਰਾਂ?
ਗਦੀ ਤੇ ਨਾਲੇ ਗੋਦ ਚਿ ਵੇਖੋ ਬਹਾਇਆ ਕਿਸਤਰਾਂ?
ਕੁਰਸੀ ਤੋਂ ਉਚੇ ਤਖਤ ਤੇ ਹੈਸੀ ਬਠਾਇਆ ਕਿਸਤਰਾਂ?
ਜੰਮਨ ਤੋਂ ਹੀ ਸਰਦਾਰ ਸੀ ਵੇਖੋ ਬਨਾਇਆ ਕਿਸਤਰਾਂ?
ਚੰਦੂ ਨੇ ਤਤੀ ਲੋਹ ਤੇ ਜੇਕਰ ਬਠਾਇਆ ਜਰ ਲਿਆ।
ਤਤੀ ਤਪਾ ਕੇ ਰੇਤ ਨੂੰ ਸਿਰ ਤੇ ਜੇ ਪਾਇਆ ਜਰ ਲਿਆ।
ਪਾਣੀ ਦੀ ਸੜਦੀ ਦੇਗ ਚਿ ਜੇਕਰ ਬਹਾਇਆ ਜਰ ਲਿਆ।
ਸਾਡੀ ਹੀ ਖਾਤ੍ਰ ਸੀਸ ਤੇ ਦੁਖੜਾ ਜੋ ਆਯਾ ਜਰ ਲਿਆ।

ਪਰ ਅਜ ਚੰਦਾਂ ਉਹਦਿਆਂ ਲੋਹਾਂ ਤਪਾਈਆਂ ਕਿਸਤਰਾਂ।
ਰੇਤਾਂ ਦੇ ਨਾਲੋਂ ਲਾਲ ਕਰ ਅਖਾਂ ਵਖਾਈਆਂ ਕਿਸਤਰਾਂ।
ਦੇਗਾਂ ਮੁਕਾਈਆਂ ਕਿਸਤਰਾਂ ਤੇਗਾਂ ਖੁਹਾਈਆਂ ਕਿਸਤਰਾਂ।
ਓਸੇ ਦੇ ਗੁਰ ਅਸਥਾਨ ਤੇ ਧੂੜਾਂ ਧੁਮਾਈਆਂ ਕਿਸਤਰਾਂ।

## ਅੰਗਰੇਜ਼ੀ ਰਾਜ ਦੇ ਜ਼ੁਲਮ

ਵਾਲੀ ਜਿਦ੍ਹੇ ਨੇ ਅਮਲ ਦੇ ਵਿਚ ਕਰਕੇ,
ਹਦ ਵਧ ਤੋਂ ਵਧ ਮੁਕਾਈ ਹੋਵੇ।
ਜਿਦ੍ਹੇ ਛੋਟਿਆਂ ਬਚੀਆਂ ਬਚਿਆਂ ਨੇ,
ਅਗੇ ਜ਼ੁਲਮ ਨਾਂ ਧੌਨ ਝੁਕਾਈ ਹੋਵੇ।
ਜਿਦ੍ਹੇ ਇਕ ਜਰਨੈਲ ਦੀ ਅੱਜ ਤੋੜੀ,
ਪਈ ਵਿਚ ਅਫਗਾਨ ਦੁਹਾਈ ਹੋਵੇ।
ਜਿਦ੍ਹੇ ਰਾਜਿਆਂ ਗੁਰੂ ਸਵਾਰਿਆਂ ਨੇ,
ਫਤੇ ਚੜ੍ਹੇ ਦਰਯਾਵਾਂ ਤੇ ਪਾਈ ਹੋਵੇ।
ਉਸ ਕੌਮ ਦੇ ਸੀਸ ਤੇ ਜ਼ਾਲਮਾਂ ਨੇ,
ਕੀਤੇ ਕਿਸਤਰਾਂ ਜ਼ੁਲਮ ਦੇ ਵਾਰ ਵੇਖੋ।
'ਕਿਰਤੀ ਝਲਕੇ ਸੀਸ ਤੇ ਕਸ਼ਟ ਸਾਰੇ,
ਹੋਏ ਸੁਰਖਰੂ ਗੁਰੂ ਦਰਬਾਰ ਵੇਖੋ।

## ਗੁਰੂ ਕੇ ਬਾਗ ਤੋਂ ਕੈਦੀ ਅਟਕ ਜੇਹਲ ਨੂੰ ਭੇਜਣੇ)

ਪਉੜੀ–ਗੁਰੂ ਬਾਗ ਤੋਂ ਕੈਦ ਕਰ ਜਾਂ ਸਿੰਘ ਲਜਾਂਦੇ।
ਰਾਵਲ ਪਿੰਡੀ ਜੇਹਲ ਨੂੰ ਜਾਂ ਅਟਕ ਪੁਚਾਂਦੇ।
ਪੰਜੇ ਸਾਹਿਬ ਖਾਲਸੇ ਜਦ ਏਹ ਸੁਣ ਪਾਂਦੇ।
ਲੰਗਰ ਦੇਣਾ ਕੈਦੀਆਂ ਇਹ ਮਤਾ ਪਕਾਂਦੇ।
ਜੋ ਜੋ ਸਰਿਆ ਕਿਸੇ ਤੋਂ ਅਰਦਾਸ ਕਰਾਂਦੇ।
ਸੇਵਕ ਸੇਵਾ ਵੰਡ ਕੇ ਸਭ ਖੁਸ਼ੀ ਮਨਾਂਦੇ

(ਪੁਛਨਾ ਰੇਲਵੇ ਅਫਸਰਾਂ ਨੂੰ)

ਪੁਛਨ ਜਾਇਕੇ ਰੇਲ ਮੁਲਾਜ਼ਮਾਂ ਨੂੰ,
ਤੁਸਾਂ ਰੇਲ ਨੂੰ ਜ਼ਰਾ ਅਟਕਾਵਨਾ ਏਂ।
ਦਿਤਾ ਤੁਰਤ ਜਵਾਬ ਨਹੀਂ ਰੇਲ ਅਟਕੇ,
ਅਸਾਂ ਅਟਕ ਹੀ ਤੋੜ ਪੁਚਾਵਨਾ ਏਂ।
ਸਿੰਘਾਂ ਬਹੁਤ ਤਰਲੇ ਕੀਤੇ ਸੁਨੇ ਕੋਈ ਨਾ,
ਏਥੇ ਰਬ ਕੋਈ ਰੰਗ ਵਖਾਵਨਾ ਏਂ।
'ਕਿਰਤੀ' ਬੈਠ ਸਾਰੇ ਕਠੇ ਸੋਚ ਕਰਦੇ,
ਏਹ ਭੀ ਸਮਾਂ ਨਾ ਪਰਤ ਕੇ ਆਵਨਾ ਏਂ।

(ਰੇਲ ਦੀ ਪਟੜੀ ਵਲ ਚਾਲੇ)

ਜਥੇਦਾਰ ਪਰਤਾਪ ਸਿੰਘ ਥਾਪਕੇ ਤੇ,
ਹੋਏ ਰੇਲ ਦੇ ਵਲ ਰਵਾਨ ਸਾਰੇ।
ਬੈਠੇ ਲੈਨ ਉਤੇ ਖਾਤਰ ਲੈਣ ਝੂਟਾ,
ਕਰਦੇ ਵਾਹਿਗੁਰੂ ਵਲ ਧਿਆਨ ਸਾਰੇ।
ਇਕ ਦੂਸਰੇ ਤੋਂ ਵਧ ਸ਼ੌਕ ਲਗਾ,
ਹੋਣਾ ਚਾਂਹਵਦੇ ਤੁਰਤ ਕੁਰਬਾਨ ਸਾਰੇ।
'ਕਿਰਤੀ' ਕਿਵੇਂ ਪਰੇਮ ਦੀ ਗਲੀ ਅੰਦਰ,
ਬੈਠੇ ਰਖਕੇ ਤਲੀ ਤੇ ਜਾਨ ਸਾਰੇ।

(ਆਵਨਾ ਗਡੀ ਦਾ ਤਰਜ਼ ਪੁਰਾਨੀ)

ਗਡੀ ਆਈ ਗਡੀ ਆਈ ਲੋਕੀ ਆਖਦੇ।
ਵਾਹਿਗੁਰੂ ਦੇ ਜਾਪ ਤਾਂਈ ਮੁਖੋਂ ਜਾਪਦੇ।
ਦਰਸ਼ਨਾਂ ਦੇ ਤਾਂਘੀਆਂ ਨੇ ਕਾਸਾ ਅੜਿਆ।
ਵੇਖਿਆ ਜਾਂ ਰੇਲ ਨੂੰ ਜੈਕਾਰਾ ਛਡਿਆ।
ਗਡੀ ਆਈ ਗਡੀ ਆਈ ਸੂਧਾ ਸਰ ਤੋਂ।
ਸਚੇ ਗੁਰੂ ਰਾਮਦਾਸ ਜੀ ਦੇ ਘਰ ਤੋਂ।
ਤਾਂਹੀ ਮਨ ਸਿੰਘਾਂ ਦੇ ਪਿਆਰ ਗਡਿਆ।

ਵੇਖਿਆ ਜਾਂ ਰੇਲ ਨੂੰ ਜੈਕਾਰਾ ਛਡਿਆ।
ਗਡੀ ਆਈ ਗਡੀ ਆਈ ਪੰਜੇ ਸਾਹਿਬ ਨੂੰ।
ਬੈਠ ਗਏ ਬਪਾਰੀ ਅਗੇ ਲੈਣ ਲਾਭ ਨੂੰ।
ਸਿਰਾਂ ਵਾਲਾ ਮੁਲ ਤਲੀ ਉਤੇ ਕਢਿਆ।
ਵੇਖਿਆ ਜਾਂ ਰੇਲ ਨੂੰ ਜੈਕਾਰਾ ਛਡਿਆ।
ਗਡੀ ਆਈ ਗਡੀ ਆਈ ਧੂੰਵਾਂ ਧੁਮਿਆਂ।
ਵੀਰਾਂ ਵਾਲੇ ਰਾਹਾਂ ਤਾਂਈ ਵੀਰਾਂ ਚੁੰਮਿਆ।
ਕੈਦੀਆਂ ਦਾ ਜਥਾ ਆਵੇ ਗਡੀ ਚੜਿਆ।
ਵੇਖਿਆ ਜਾਂ ਰੇਲ ਨੂੰ ਜੈਕਾਰਾ ਛਡਿਆ।
ਗਡੀ ਆਈ ਗਡੀ ਆਈ ਅਟਕ ਜਾਨ ਨੂੰ।
ਵੀਰਾਂ ਦੇ ਵਛੋੜੇ ਵੀਰਾਂ ਨਾਲੋਂ ਪਾਨ ਨੂੰ।
ਕਰਮ ਸਿੰਘ, ਸਿੰਘ ਪਰਤਾਪ ਵਢਿਆ।
ਵੇਖਿਆ ਜਾਂ ਰੇਲ ਨੂੰ ਜੈਕਾਰਾ ਛਡਿਆ।

ਵਾਕ ਕਵੀ– (ਹੈਰਾਨੀ)

ਪੜ੍ਹਦੇ ਸੀ ਇਤਿਹਾਸ ਲੋਕ ਇਤਰਾਜ਼ ਉਠਾਂਦੇ।
ਸਿੰਘ ਹਾਥੀਆਂ ਨਾਲ ਕਿਵੇਂ ਸਨ ਜ਼ੰਗ ਮਚਾਂਦੇ।
ਖੂਨੀ ਹਾਥੀ ਵੇਖ ਕਿਵੇਂ ਨਹੀਂ ਸਨ ਘਬਰਾਂਦੇ।
'ਕਿਰਤੀ' ਵਿਰਲੇ ਲੋਕ ਕਦੇ ਸਚੀ ਬੀ ਆਂਹਦੇ।
ਵੇਖੋ ਖਾਲਸ ਕੌਮ ਫੇਰ ਇਤਿਹਾਸ ਦੁਹਰਾਇਆ।
ਅਗੇ ਤੋਂ ਭੀ ਫਰਕ ਜਾਪਦਾ ਹੋਗ ਸਵਾਇਆ।
ਹਾਥੀ ਕਈ ਹਜ਼ਾਰ ਜ਼ੋਰ ਵਿਚ ਇੰਜਨ ਆਇਆ।
ਪਲਕ ਨਾ ਠੈਹਰੇ ਇਕ ਅਫਸਰਾਂ ਹੁਕਮ ਸੁਨਾਇਆ।
ਹੋਕੇ ਕਿਵੇਂ ਦਲੇਰ ਖਾਲਸੇ ਹੈ ਅਟਕਾਇਆ।
'ਕਿਰਤੀ' ਕੁਲ ਜਹਾਨ ਨੂੰ ਹੈਰਾਨ ਕਰਾਇਆ।

(ਗਡੀ ਦਾ ਅਟਕ ਜਾਣਾ ਤੇ ਸ਼ਹੀਦਾਂ ਨੂੰ ਕਢਨਾ)

ਕਢਨ ਲਗੇ ਲੈਨ ਚੌਂ ਜਾਂ ਲੋਥਾਂ ਤਾਂਈ।
ਕਰਮ ਸਿੰਘ ਸ੍ਰਦਾਰ ਨੇ ਏਹ ਬਿਨੇ ਅਲਾਈ।
ਪੁਛੋ ਜਥੇਦਾਰ ਨੂੰ ਕੀਹ ਹੁਕਮ ਸੁਨਾਈ।
ਤਾਂ ਫਿਰ ਏਥੋਂ ਕਢਨਾ ਨਹੀਂ ਰਹਾਂ ਅਥਾਈ।
ਵਾਹ ਵਾਹ ਜਥੇ ਬੰਦੀਏ ਤੇਰੀ ਵਡਿਆਈ।
ਕਿਰਤੀ ਧੰਨ ਓਹ ਸਿਖ ਨੇ ਜਿਨ੍ਹਾਂ ਕੀਮਤ ਪਾਈ।

ਝਾਕੀ—ਵਾਕ ਕਵੀ

ਵਲੀ ਜਾਂ ਕੰਧਾਰੀ ਨੇ ਪਹਾੜੀ ਤਾਂਈ ਡੇਗਿਆ ਸੀ,
ਵੇਖ ਮਰਦਾਨਾ ਅਤ ਹੋ ਗਿਆ ਬੇਹਾਲ ਸੀ।
ਜਿੰਦ ਦੇ ਭੁਲੇਖੇ ਵੇਖੇ ਉਤਾਂਹ ਨੂੰ ਹਵਾਸ ਉਡੇ,
ਉਡ ਗਿਆ ਨਾਲੇ ਜੇਹੜਾ ਪਾਣੀ ਦਾ ਖਿਆਲ ਸੀ।
ਆਖੇ ਗੁਰਦੇਵ ਏਹ ਹਨੇਰ ਕਿਥੋਂ ਆਨ ਪਿਆ,
ਹਾਲਤ ਬੇਹੋਸ਼ੀ ਤੇ ਕਰੇਂਦਾ ਏਹ ਸਵਾਲ ਸੀ।
ਪਾਣੀ ਘੁਟ ਮੰਗ ਬੈਠਾ ਪਹਾੜੀ ਤਾਂਈ ਸੁਟ ਦਿਤਾ,
ਕਿਰਤੀ ਕੰਧਾਰੀ ਦਾ ਹਿਸਾਬ ਭੀ ਕਮਾਲ ਸੀ।
ਜਿਥੇ ਪਾਣੀ ਮੰਗਣ ਤੇ ਸਾਂਈਂ ਸੀ ਨਰਾਜ਼ ਹੋਇਆ,
ਅਜ ਪਾਣੀ ਦੇਣ ਵਾਲੇ ਦੁਖੜੇ ਉਠਾਂਵਦੇ।
ਓਸ ਤਾਂ ਫਕੀਰ ਉਤੋਂ ਪਹਾੜੀ ਤਾਂਈ ਡੇਗਿਆ ਸੀ,
ਅਜ ਏਹ ਅਮੀਰ ਉਤੋਂ ਗਡੀਆਂ ਲੰਘਾਂਵਦੇ।
ਦੇਵਣਾ ਭਰਾਵਾਂ ਪਾਣੀ ਆਪਣੇ ਭਰਾਵਾਂ ਤਾਂਈ,
ਪਤਾ ਨਹੀਂ ਲਗਾ ਕੀਹ ਕਿਸੇ ਦਾ ਗਵਾਂਵਦੇ।
ਕਿਰਤੀ ਕੰਧਾਰੀ ਕੋਲੋਂ ਪਾਣੀ ਜਿਵੇਂ ਖਿਚਿਆ ਸੀ,
ਅਜ ਈਨ ਤੋੜ ਪਾਣੀ ਖਾਲਸੇ ਪਿਆਂਵਦੇ।

ਸ਼ਹੀਦੀ ਲੋਥਾਂ ਦਾ ਸਸਕਾਰ

ਲੈਕੇ ਟੁਰੇ ਜਲੂਸ ਜਦੋਂ ਏਹ ਲੋਥਾਂ ਤਾਂਈ।

ਮਥਾ ਗੁਰ ਦਰਬਾਰ ਜਾਏ ਕਰ ਲੈਣ ਟਕਾਈ।
ਕਰਦੇ ਫਿਰ ਸਸਕਾਰ ਵਾਹਿਗੁਰੂ ਫਤਹ ਗਜਾਈ।
ਧੰਨ ਜਨੇਂਦੀ ਮਾਓਂ ਓਹਨਾਂ ਦੀ ਧੰਨ ਕਮਾਈ।

## ਕੌਮੀ ਅਵਾਜ਼

ਰੇਲ, ਘੇਲ ਹੋਵੇ ਅੜੀਏ ਜਿੰਦ ਡਾਢੀ,
ਰੇਲ ਰੇਲ ਮਾਰੇ ਕਿਥੇ ਵੀਰ ਸਾਡੇ।
ਐਹ ਨੀ ਗਡੀਏ, ਗਡੀਏ, ਚਿਤ ਕਿਥੇ,
ਦਿਤੇ ਖੋਲ੍ਹ ਨੀ ਜਿਗਰ ਦੇ ਚੀਰ ਸਾਡੇ।
ਐ ਟਰੇਨ, ਤੂੰ ਟੁਰੇਂ ਨਾ ਹੋਸ਼ ਕਰਕੇ,
ਦਿਸਣ ਸਾਹਮਣੇ ਨਹੀਂ ਓਹ ਬੀਰ ਸਾਡੇ।
ਐਵੇਂ ਇੰਦਨਾਂ ਇੰਦ ਨਾਂ ਕਰਨ ਚੰਗਾ,
ਲੇਖੇ ਹੋਣਗੇ ਰੋਜ਼ ਅਖੀਰ ਸਾਡੇ।

ਉਤਰ ਇੰਦਨ

ਐ ਕੌਮ ਨਾ ਮੁਝ 'ਤੇ ਖਫਾ ਹੋਵੀਂ,
ਏਸ ਵਿਚ ਨਾ ਏਡ ਤਕਸੀਰ ਮੇਰੀ।
ਚਰਚਾ ਵਿਚ ਜਹਾਨ ਕੁਰਬਾਨੀਆਂ ਦੀ,
ਨਹੀਂ ਸੀ ਮੰਨਦੀ ਗਲ ਜ਼ਮੀਰ ਮੇਰੀ।
ਮੈਨੂੰ ਮਾਨ ਸੀ ਕੌਣ ਨਾ ਡੋਲਦਾ ਏ,
ਦਹਿਸ਼ਤ ਵੇਖ ਨਾ ਹੋਵੇ ਦਲਗੀਰ ਮੇਰੀ।
ਤੇਰੀ ਪਰਖ ਖਾਤਰ ਪੰਜੇ ਸਾਹਿਬ ਵਲੇ,
ਪਹੁੰਚ ਗਈ ਅਡੋਲ ਨਜ਼ੀਰ ਮੇਰੀ।
ਮੇਰਾ ਟੁਟਿਆ ਮਾਨ ਹੈਰਾਨ ਹੋਇਆ,
ਤੇਰੀ ਵੇਖਕੇ ਸਿਦਕ ਦੀ ਕਾਰ ਏਥੇ।
ਕਿਰਤੀ ਵਲੀ ਵਾਂਗੂ ਭਾਵੇਂ ਬਲੀ ਸਾਂ ਮੈਂ,
ਖਲਾ ਆਪਣੇ ਜ਼ੋਰ ਨੂੰ ਹਾਰ ਏਥੇ।

(ਭਾਈ ਪਰਤਾਪ ਸਿੰਘ ਜੀ)

ਪਰਉਪਕਾਰ ਦੀ ਕਾਰ ਕਮਾਲ ਕਰਕੇ,
ਵੇਖੋ ਕਿਸਤਰਾਂ ਨਾਲ ਵਿਖਾਈ ਜਿਸਨੇ।
ਰਲ ਗਿਆ ਭਾਵੇਂ ਪਹਿਲਾਂ ਆਪ ਰੋੜਾ,
ਸੋਹਣੀ ਕਦਰ ਭਰਾਵਾਂ ਦੀ ਪਾਈ ਜਿਸਨੇ।
ਤਾਕਤ ਦਸ ਪਰੇਮ ਪਿਆਰ ਵਾਲੀ,
ਕੀਤੀ ਕਿਸਤਰਾਂ ਨਾਲ ਕਮਾਈ ਜਿਸਨੇ।
ਪਰਤ ਆਵਣਾ ਨਹੀਂ ਭਾਵੇਂ ਵਿਚ ਦੁਨੀਆਂ,
ਜਾਂਦੀ ਅਟਕ ਨੂੰ ਰੇਲ ਅਟਕਾਈ ਜਿਸਨੇ।
ਸਿੰਜ ਸਿੰਜ ਕੇ ਖ਼ੂਨ ਨੂੰ ਵਾਂਗ ਪਾਣੀ,
ਬਲਦੀ ਜ਼ੁਲਮ ਦੀ ਅਗ ਬੁਝਾਈ ਜਿਸਨੇ।
ਘਰ ਬਾਹਰ ਪਰਵਾਰ ਦੇ ਸੁਖ 'ਕਿਰਤੀ',
ਅਤੇ ਜਿੰਦਗੀ ਘੋਲ ਘੁਮਾਈ ਜਿਸਨੇ।

*ਇਹ ਭਾਈ ਪਰਤਾਪ ਸਿੰਘ ਜੀ ਸ਼ਹੀਦ ਨਗਰ ਅਕਾਲਗੜ ਜਿਲਾ ਗੁਜਰਾਂਵਾਲਾ ਦੇ ਸਨ। ਜਿਹਨਾਂ ਦੇ ਪਿਤਾ ਸ ਸਰੂਪ ਸਿੰਘ ਤੇ ਮਾਤਾ ਪਰੇਮ ਕੌਰ ਜੀ ਸਨ। ਆਪ ਸਾਰਾ ਖਾਨਦਾਨ ਸਿਖੀ ਸਿਦਕ ਵਾਲੇ ਗੁਰਮੁਖ ਪਰੇਮੀ ਸਨ। ਸ਼ਹੀਦ ਜੀਦਾ ਜੀਵਨ ਬਚਪਨ ਤੋਂ ਹੀ ਗੁਰਸਿਖਾਂ ਵਾਲਾ ਸੀ। ਆਪ ਜੀਦੀ ਸ਼ਾਦੀ ਪਿੰਡ ਲੋਹੀਆਂ ਵਾਲਾ ਜਿਲਾ ਗੁਜਰਾਂ ਵਾਲੇ ਸ. ਕਪੂਰ ਸਿੰਘ ਜੀਦੇ ਘਰ ਵਿਚ ਹੋਈ। ਆਪ ਦੀ ਧਰਮ ਪਤਨੀ ਬੀਬੀ ਹਰਨਾਮ ਕੌਰ ਜਿਨ੍ਹਾਂ ਦਾ ਪੇਕਾ ਨਾਮ ਇੰਦਰ ਕੌਰ ਸੀ। ਬੜੀ ਗੁਰਮੁਖ ਸਤਸੰਗੀ ਬੀਬੀ ਹੈ। ਆਪ ਦੇ ਘਰ ਇਕ ਲੜਕੀ ਤੇ ਲੜਕਾ ਪੈਦਾ ਹੋਏ ਕੁਦਰਤ ਨਾਲ ਲੜਕਾ ਤਰਲੋਕ ਸਿੰਘ ਤਾਂ ਸ਼ਹੀਦੀ ਤੋਂ ਪਹਿਲਾਂ ਹੀ ਚਲਾਣਾ ਕਰ ਗਿਆ ਤੇ ਇਸਦੇ ਚਲਾਣੇ ਸਮੇਂ ਜਿਸਤਰਾਂ ਪੂਰਨ ਸਿੰਘਾਂ ਵਾਲਾ ਸਿਦਕ ਸ਼ਹੀਦ ਜੀ ਨੇ ਵਖਾਇਆ, ਉਹ ਹੈਰਾਨ ਕਰ ਦੇਣ ਵਾਲਾ ਸੀ। ਬਿਨਾਂ ਬਾਣੀ ਦੇ ਪਾਠ ਤੋਂ ਕਿਸੇ ਨੂੰ ਅਥਰੂ ਨਹੀਂ ਕੇਰਨ ਦਿਤੀ। ਬੀਬੀ ਹਰਨਾਮ ਕੌਰ ਸ਼ਹੀਦੀ ਦੇ ਵੇਲੇ ਨਾਲ ਹੀ ਸਨ ਤੇ

ਸਾਰਾ ਸਾਕਾ ਅਖੀਂ ਵੇਖਿਆ ਤੇ ਪੂਰਨ ਸਿਦਕ ਵਿਚ ਰਹੀ। ਸ਼ਹੀਦ ਜੀ ਦੇ ਭਰਾਤਾ ਸਰਦਾਰ ਕਰਮ ਸਿੰਘ ਤੇ ਤਾਰਾ ਸਿੰਘ ਜੀ ਹਨ, ਜੋ ਤਾਰ ਪੁਜਦੇ ਹੀ, ਪਹੁੰਚਕੇ ਅੰਤਮ ਦਰਸ਼ਨ ਕਰ ਸਕੇ। ਆਪ ਜੀ ਦਾ ਜਨਮ ੧੫ ਚੇਤਰ ਸੰਮਤ ੧੯੫੬ ਬਿਕ੍ਰਮੀ ਨੂੰ ਹੋਇਆ ਤੇ ਸ਼ਹੀਦੀ ਵੇਲੇ ਆਪ ਦੀ ਉਮਰ ੨੩ ਸਾਲ ਦੀ ਸੀ ਤੇ ਆਪ ਮੈੜ ਰਾਜਪੂਤ ਬਰਾਦਰੀ ਵਿਚੋਂ ਸਨ।

(ਵਿਧਵਾ ਵਿਰਲਾਪ)

ਦੋਵੇਂ ਹਥ ਜੁੜਦੇ ਟੁਰਦੇ ਪੈਰ ਨਾਹੀਂ,
ਖਲੀ ਸਾਹਮਣੇ ਵਾਂਗ ਤਸਵੀਰ ਹੋਕੇ।
ਜੀਭ ਕਰੇ ਸਵਾਲ ਤੇ ਕੰਬ ਜਾਂਦੀ,
ਟੁਟੇ ਹੌਸਲਾ ਹਾਏ ਦਿਲਗੀਰ ਹੋਕੇ।
ਸਿਰ ਤੋਂ ਤਾਜ ਟੁਟਾ ਖੁਸਾ ਰਾਜ ਆਪਣਾ,
ਸੀਨਾ ਚਾਕ ਹੋਇਆ ਲੀਰੋ ਲੀਰ ਹੋਕੇ।
'ਕਿਰਤੀ' ਸਲ ਜੁਦਾਈ ਦਾ ਵਿਚ ਸੀਨੇ,
ਹੋਇਆ ਪਾਰ ਮਾਨੋਂ ਤਿਖਾ ਤੀਰ ਹੋਕੇ।

(ਵਰਲਾਪ ਸ਼ਹੀਦ ਭਾਈ ਪ੍ਰਤਾਪ ਸਿੰਘ ਜੀ ਦੀ ਧਰਮ ਪਤਨੀ ਦਾ)

ਚਵ੍ਹਾਂ ਪਾਸਿਆਂ ਤੋਂ ਅੰਧਘੋਰ ਹੋਇਆ,
ਪੁਛੇ ਗਲ ਏਹ ਜ਼ਰਾ ਸੁਣੀਵਨਾ ਏਂ।
ਕੀਤਾ ਬਚਨ ਸੀ ਸੁਖਾਂ ਤੇ ਦੁਖਾਂ ਅੰਦਰ,
ਸਾਥ ਛਡਕੇ ਨਹੀਂ ਨਸੀਵਨਾ ਏਂ।
ਕੀ ਮੈਂ ਭੁਲ ਕੀਤੀ ਕਿਉਂ ਮੈਂ ਭੁਲ ਚਲੀ,
ਕੀ ਨਹੀਂ ਭੁਲ ਨੂੰ ਤੁਸਾਂ ਬਖਸ਼ੀਵਨਾ ਏਂ।
ਸਿਰ ਤੇ ਛਡ ਗਰਿਸਤ ਦਾ ਭਾਰ ਚਲੇ,
ਮੈਂ ਇਕੱਲੜੀ ਕਿਵੇਂ ਨਭੀਵਨਾ ਏਂ।
ਮੈਂ ਅੰਵਾਨ ਨਾ ਪਤਾ ਜਹਾਨ ਵਾਲਾ,
ਅਗੋਂ ਕਿਸ ਤਰਾਂ ਸਮਾਂ ਬਤੀਵਨਾ ਏਂ।
ਕਿਰਤੀ ਕਠਨ ਸੰਸਾਰ ਦਾ ਪੰਧ ਲੰਮਾ,
ਕਦਮ ਕਦਮ ਤੇ ਠੋਕਰਾਂ ਢੀਵਨਾ ਏਂ।

## ਜੈਤੋ ਗੰਗਸਰ ਦਾ ਮੋਰਚਾ

ਗੰਗਸਰ ਵਿਚ ਜਦੋਂ ਹੋਲੀ ਖੇਡੀ ਗੋਲੀ ਨਾਲ,
ਵੇਖ ਵੇਖ ਦੰਗ ਜਿਨੂੰ ਹੋਇਆ ਜਗ ਸਾਰਾ ਏ।
ਪੰਜ ਸੌ ਦਾ ਟੋਲਾ ਫਿਰੇ ਹੋਲਾ ਪਿਆ ਖੇਡਦਾ ਸੀ,
ਕੋਨੇ ਕੋਨੇ ਪਹੁੰਚਿਆ ਪੰਜਾਬ ਬੀਚ ਸਾਰਾ ਏ।
ਚਲੀ ਜਾਂ ਦੁਨਾਲੀ ਪਚਕਾਰੀ ਭਰੀ ਪੋਢ ਵਾਲੀ,
ਰੰਗ ਘਤੇ ਓਹ ਭੀ ਜਿੰਨਾਂ ਵੇਖਣ ਦਾ ਚਾਰਾ ਏ।
'ਕਿਰਤੀ' ਕਮਾਲ ਕਰ ਜਗ ਨੂੰ ਵਿਖਾਲ ਦਿਤਾ,
ਵਾਹ ਵਾਹ ਸੂਰਬੀਰ ਪੰਥ ਗੁਰੂ ਦਾ ਦੁਲਾਰਾ ਏ।

## ਭਾਈ ਫੇਰੂ ਦਾ ਮੋਰਚਾ

ਸੰਗਤ ਪਿੰਡ ਜਲਾਲ ਜ਼ਿਲਾ ਗੁਜਰਾਂ ਵਾਲਾ ਵਲੋਂ ਭਾਈ ਫੇਰੂ ਨੂੰ ਜਾਨ ਵਾਲੇ ਸ਼ਹੀਦੀ ਜਥੇ ਨੰਬਰ ੧੫ ਦੀ ਸੇਵਾ ਵਿਚ ੨੨ ਮਾਰਚ ੧੯੨੫ ਚੇਤਰ ੧੧ ਨੂੰ ਦਿਤਾ ਗਿਆ।

(ਮਾਨ ਪੱਤਰ)

ਸਦਕੇ ਵੀਰ ਪਿਆਰਿਓ ਤੁਸਾਂ ਉਤੋਂ,
ਖਾਤਰ ਪੰਥ ਦੇ ਹੋਣ ਕੁਰਬਾਨ ਚਲੇ।
ਜਾਨਾਂ ਵਾਰ ਕੇ ਧਰਮ ਤੋਂ ਟੁਰੇ ਪੈਹਲਾਂ,
ਫਤਹਿ ਵਾਹਿਗੁਰੂ ਦੀ ਮਨੋ ਠਾਨ ਚਲੇ।
ਦੁਖ ਸੈਹਿੰਦਿਆਂ ਕਈ ਮੁਸਾਫਰੀ ਦੇ,
ਸਿਰ ਲਥ ਸ਼ਹੀਦੀਆਂ ਪਾਨ ਚਲੇ।
ਸਾਨੂੰ ਦਸ ਕੇ ਸਬਕ ਸ਼ਹੀਦੀਆਂ ਦੇ,
ਮੁਰਦਾ ਰੂਹ ਅੰਦਰ ਜਾਨ ਪਾਨ ਚਲੇ।
ਫੀਸ ਸੀਸ ਦੀ ਦਿਤਿਆਂ ਸਿਖ ਬਨਦਾ,
ਪਾਕੇ ਪੂਰਨੇ ਆਪ ਸਮਝਾਨ ਚਲੇ।

ਭਾਗਾਂ ਵਾਲਿਓ ਗੁਰੂ ਦੀ ਦੇਗ ਤਾਈਂ,
ਫੋੜੂ ਵਿਚ ਹੋ ਫੇਰ ਚਲਾਨ ਚਲੇ।
ਮਰਨਾ ਸਚ ਤੇ ਜੀਵਨਾ ਝੂਠ ਏਥੇ,
ਏਸੇ ਗਲ ਨੂੰ ਤੋੜ ਨਿਭਾਣ ਚਲੇ।
ਏਹੋ ਬੇਨਤੀ ਅਸਾਂ ਦੀ ਰਬ ਅਗੇ,
ਆਨ ਸ਼ਾਨ ਰਹੇ ਪੰਥ ਦੀ ਜੀਤ ਹੋਵੇ।
ਵੀਰ ਵੀਰ 'ਕਿਰਤੀ' ਫੇਰ ਗਲੇ ਮਿਲੀਏ,
ਠੰਡਾ ਠਾਰ ਕਲੇਜੜਾ ਸੀਤ ਹੋਵੇ।

ਇਹ ਮਾਨ ਪੱਤਰ ਪਿੰਡ ਜਲਾਲ ਵਿਚੋਂ ਗਏ ਸਿੰਘਾਂ ਭਾਈ ਲਾਭ ਸਿੰਘ ਮੌਜੀ, ਸੋਹਨ ਸਿੰਘ, ਤੇ ਖਜਾਨ ਸਿੰਘ ਜ਼ਿਮੀਂਦਾਰ ਤੇ ਲਾਲ ਸਿੰਘ ਮੈਹਰਾ ਨੂੰ ਕੈਦ ਕਟਕੇ ਆਉਣ ਤੇ ਦਿਤਾ ਗਿਆ ਸੀ।

ਅਸੀ ਦਾਸ ਕੀਹ ਤੁਸਾਂ ਦਾ ਮਾਨ ਕਰੀਏ,
ਜੇਹੜੀ ਪੰਥ ਦੀ ਸੇਵ ਕਮਾ ਆਏ।
ਧੰਨ ਤੁਸੀ ਹੋ ਤੁਸੀ ਹੀ ਆਪ ਜੈਸੇ,
ਸਿਖੀ ਸਿਦਕ ਦੀ ਸ਼ਾਨ ਬਚਾ ਆਏ।
ਕਰਕੇ ਸੀਸ ਨੂੰ ਪੇਸ਼ ਦਸਮੇਸ਼ ਜੀ ਦੇ
ਪਰਚੇ ਕਢਕੇ ਠੀਕ ਵਖਾ ਆਏ।
ਆਸ਼ਕ ਸਚ ਦੇ ਤੁਸੀ ਪਤੰਗ ਬਣਕੇ,
ਸੋਹਣੀ ਪਰੀਤ ਦੀ ਰੀਤ ਨਿਭਾ ਆਏ।
ਪੱਥਰ ਦਿਲਾਂ ਤੇ ਤੁਸਾਂ ਦਾ ਅਸਰ ਹੋਇਆ,
ਕੀਕਰ ਜ਼ਾਲਮਾਂ ਤਾਈਂ ਹੈਰਾਨ ਕੀਤਾ।
'ਕਿਰਤੀ' ਜੀ ਆਇਆਂ ਅਸੀ ਆਖਦੇ ਹਾਂ,
ਰਬ ਤੁਸਾਂ ਦਾ ਉਚੜਾ ਮਾਨ ਕੀਤਾ।

# (ਸਿੱਖ-ਨੌਜੁਵਾਨ ਨੂੰ)

ਤੇਰੀ ਖਾਤਰ ਸਤਿਗੁਰ ਜੀ ਨੇ, ਗੁਰੂ-ਗ੍ਰੰਥ ਬਨਾਇਆ।
ਸੜਿਆ ਖੇਤਰ ਹਰਿਆ ਕੀਤਾ, ਬਾਣੀ ਮੀਂਹ ਵਸਾਇਆ।
ਸਭ ਤੋਂ ਠੰਡੀ ਸਭ ਤੋਂ ਮਿਠੀ ਜਿਸ ਸਭ ਜਗਤ ਤਰਾਇਆ।
ਪਰ ਅੱਜ ਸਿਖਾ ਨੌਜੁਵਾਨਾਂ, ਤੂੰ ਕੁਝ ਕਦਰ ਨਾ ਪਾਇਆ।
ਪੜ੍ਹਨੀ ਕੀਹ ਸੀ ਪੜਨ ਵਾਲਿਆਂ, ਉੱਤੇ ਹਾਸੀ ਕਰਨੀ।
ਭੁਲ ਗਿਓਂ ਓਹ ਰਸਤਾ 'ਕਿਰਤੀ', ਜੋ ਜਾਂਦਾ ਗੁਰਚਰਨੀ।
ਬੀ ਏ. ਪਾਸ ਕਰਨ ਦੀ ਖਾਤਰ, ਲੱਖਾਂ ਕਸ਼ਟ ਉਠਾਏ।
ਫੀਸਾਂ ਭਰ ਭਰ ਮੇਹਨਤ ਕਰ ਕਰ, ਪੜ੍ਹ ਪੜ੍ਹ ਮਗਜ਼ ਖਪਾਏ।
ਬਚਪਨ ਅਤੇ ਅਜ਼ਾਦੀ ਵਾਲੇ, ਸਾਰੇ ਸੁਖ ਭੁਲਾਏ।
ਫਿਰ ਭੀ ਫੇਹਲ ਹੋਣ ਤੋਂ ਡਰਕੇ, ਦਿਲ ਦੇ ਵਿਚ ਘਬਰਾਏ।
ਗੁਰਬਾਣੀ ਦੇ ਸਮਝਨ ਖਾਤਰ, ਇਕ ਛਿਨ ਚਿਤ ਨਾ ਲਾਨਾਂ।
ਉਲਟੀ ਨੁਕਤਾ-ਚੀਨੀ ਸਿਖੀ, ਸਿੱਖਾ ਨੌ-ਜੁਵਾਨਾਂ।
ਸਤਿਗੁਰ ਨੇ ਗੁਰਧਾਮਾਂ ਅੰਦਰ, ਸੇਵਾ ਸੜਕ ਬਣਾਈ।
ਊਚ ਨੀਚ ਦਾ ਭੇਦ ਮਿਟਾਕੇ, ਪੰਗਤ ਇਕ ਕਰਾਈ।
ਤਾਹੀਂ ਸੰਗਤ ਵਾਲੀ ਉਪਮਾਂ, ਗੁਰ ਨਾਲੋਂ ਵਡਿਆਈ।
ਪਰ ਅੱਜ ਸਿੱਖਾ ਨੌ-ਜੁਵਾਨਾਂ, ਤੂੰ ਕੀਹ ਖੇਡ ਗਵਾਈ।
ਸੇਵਾ ਦੀ ਥਾਂ ਓਥੇ 'ਕਿਰਤੀ' ਹੋਕੇ ਆਪ ਮੁਹਾਨਾਂ।
ਅਦਬ ਸ਼ਰਮ ਪਿਆਰ ਗਵਾਇਆ, ਬਣਿਓਂ ਆਪ ਬਗਾਨਾਂ।
ਜਿਥੇ ਸੇਵਾ ਸਿਖਨ ਜਾਨਾ, ਭਗਤੀ ਦਾ ਰਾਹ ਪਾਣਾ।
ਜਿਥੇ ਦੁਸ਼ਮਨ ਦੇ ਜੋੜੇ ਨੂੰ ਭੀ, ਫੜ ਮਸਤਕ ਲਾਣਾ।
ਜਿਥੇ ਵੇਖ ਪਰਾਈਆਂ ਨੂੰ, ਧੀ ਭੈਣਾਂ ਆਖ ਬੁਲਾਣਾ।
ਜਿਥੇ ਜਾਕੇ ਸਦਾ-ਚਾਰ ਦਾ, ਸੋਹਣਾ ਸਬਕ ਪਕਾਣਾ।
ਪਰ ਅੱਜ ਸਿੱਖਾ ਨੌ-ਜੁਵਾਨਾਂ, ਤੇਰੀ ਬੇ-ਪਰਵਾਹੀ।
ਨਾਸਤਕਤਾ ਦੀ ਚੜ੍ਹੀ ਹਨੇਰੀ, 'ਕਿਰਤੀ' ਕਰੇ ਤਬਾਹੀ।

## ਸੰਨ ੧੯੪੭ ਈਸਵੀ ਵਿਚ

# ਦੇਸ਼ ਦੀ ਖੂਨੀ ਵੰਡ

ਛਿਨ ਮੇਂ ਰਾਓ ਰੰਕ ਕੋ ਕਰਈ ਰਾਓ ਰੰਕ ਕਰ ਡਾਰੇ।
ਰੀਤ ਭਰੇ ਭਰੇ ਸਖਨਾਵੇਂ ਏਹ ਤਾਕੋ ਬਿਵਹਾਰੇ।
ਏਸ ਸ਼ਾਬਕ ਦਾ ਪਾਠ ਅਸੀ ਸਾਂ ਸੁਨਦੇ ਤੇ ਕਦੀ ਕਰਦੇ।
ਪਰ ਨਾ ਪੂਰੀ ਸਮਝ ਆਂਵਦੀ ਨਾ ਕਹਤੇ ਤੋਂ ਡਰਦੇ।
ਸਭ ਕੁਝ ਅਖੀ ਡਿਠਾ ਸੁਨਿਆਂ ਜੋ ਕੁਝ ਸਾਥੋਂ ਹੋਇਆ।
ਭਰਿਆਂ ਤਾਈਂ ਖਾਲੀ ਕਰਕੇ ਕਾਦਰ ਕਿਵ ਖੁਸ਼ ਹੋਇਆ।
ਭੁਖਿਆਂ ਤਾਈਂ ਰਜਾਇਆ ਐਸਾ ਪਾਟ ਗੈਲਿਡ ਭਾਈ।
ਲੁਟ ਕਸੁਟ ਮਚਾਕੇ ਉਹਨਾਂ ਰਖੀ ਕਸਰ ਨਾ ਕਾਈ।
ਕੋਟਾ ਪਲ ਵਿਚ ਗਰਕ ਹੋਗਿਆ ਉਹ ਭੀ ਸੁਨਿਆਂ ਡਿਠਾ।
ਪਰ ਜੋ ਭਾਣਾ ਅੰਜ ਵਰਤਿਆ ਇਸ ਦਾ ਲੰਮਾ ਚਿਠਾ।
ਏਸ ਦੁਖ ਨੂੰ ਕੀਹ ਕਿਸੇ ਨੇ ਸੁਨਣਾ ਅਤੇ ਸੁਨਾਣਾ।
'ਕਿਰਤੀ' ਕਰਕੇ ਯਾਦ ਏਸ ਨੂੰ ਰੋਣਾ ਅਤੇ ਰਵਾਣਾ।

### ਤਥਾ

ਰਬ ਵਲੋਂ ਭੁਲਿਆਂ ਨੂੰ ਰੋਗ ਸੋਗ ਲਗਦੇ ਨੇ,
ਥੋੜੀ ਜਹੀ ਝਲਕੀ ਉਹ ਅਸਾਂ ਵੀ ਤਕਾਈ ਏ।
ਪੀਹੜੀਆਂ ਦੀ ਮਿਹਨਤ ਕਮਾਈ ਜੋ ਰਖਾਈ ਹੋਈ,
ਸਟ ਸਟ ਮਾਇਆ ਜਿੰਦ ਆਪਣੀ ਬਚਾਈ ਏ।
ਅਗ ਪਾਣੀ ਦੇਵਤੇ ਕਰੋਧ ਵਿਚ ਚੜ ਆਏ,
ਮਾਵਾਂ ਪੁਤ ਭੁਲੇ ਐਸੀ ਚੱਕਰੀ ਭੁਵਾਈ ਏ।
ਨਸ ਨਸ ਭਜ ਭਜ ਕਿਸੇ ਕੁਝ ਵੇਖਿਆ ਨਾ,
'ਕਿਰਤੀ' ਇਹ ਭੁਲਣੀ ਨਹੀਂ ਹੋਈ ਜੋ ਤਬਾਹੀ ਏ।

# ਅੰਗਰੇਜ਼ੀ ਸਰਕਾਰ ਦੇ ਕਾਰੇ

ਸਾਡੇ ਭਾਣੇ ਗੋਰੀ ਸਰਕਾਰ ਠੀਕ ਆਪਨੀ ਏਂ,
ਪਤਾ ਨਹੀਂ ਸੀ ਏਹਦੇ ਵਿਚ ਏਡੀਆਂ ਮਕਾਰੀਆਂ।
ਰੂਪ ਵੇਖ ਜਾਨਿਆਂ ਸੀ ਨੇਕ ਪਾਕ ਦਿਸਦੀ ਏ,
ਦੰਗ ਹੋਏ ਤਕ ਕਰਤੂਤਾਂ ਅਜ ਕਾਰੀਆਂ।
ਘਰ ਘਾਟ ਏਸਨੇ ਗਵਾਇਆ ਸਾਡਾ ਬੈਠਿਆਂ ਦਾ,
ਦੇਸ਼ ਵਿਚ ਜ਼ੁਲਮ ਦੀਆਂ ਫੇਰੀਆਂ ਬਹਾਰੀਆਂ।
'ਕਿਰਤੀ' ਕਮਾਲ ਕੀਤਾ ਏਹਦੀਆਂ ਚਲਾਕੀਆਂ ਨੇ,
ਹਥੀ ਸੜਵਾਈਆਂ ਕਿਵੇਂ ਉਚੀਆਂ ਅਟਾਰੀਆਂ।
ਗੋਰੀ ਸਰਕਾਰ ਘਰ ਰਖਕੇ ਖਵਾਰ ਹੋਏ,
ਲਗਿਆ ਭੁਲੇਖਾ ਉਹਦਾ ਕੀਤਾ ਅਸਾਂ ਪਾ ਲਿਆ।
ਮੁਢ ਤੋਂ ਅਖੀਰ ਤਕ ਰਖਿਆ ਸੀ ਮਾਨ ਏਹਦਾ,
ਧਰਮ ਸ਼ਰਮ ਕਰਮ ਸਾਰਾ ਆਪਣਾ ਗਵਾ ਲਿਆ।
ਖਟਿਆ ਕਮਾਇਆ ਸਾਰਾ ਏਹਦੇ ਅਗੇ ਰਖ ਦਿਤਾ,
ਪੈਸਾ ਵੀ ਨਾ ਇਕ ਕਦੇ ਭੁਲਕੇ ਛਪਾ ਲਿਆ।
'ਕਿਰਤੀ' ਕੀਹ ਰੋਣਾ ਕੁਰਲਾਣਾ ਤੇ ਸੁਨਾਣਾ ਹੁਣ,
ਮੱਖਨ ਭੁਲੇਖੇ ਮੋਹਰਾ ਚਿਟਾ ਆਪ ਖਾ ਲਿਆ।

## (ਰਫੂਜ਼ੀ ਉਡੀਕਾਂ)

ਘੁਮਨ ਘੇਰਾਂ ਘੇਰ ਲਿਆ ਹੈ, ਜਾਏ ਨਾ ਸੁਰਤ ਸੰਭਾਲੀ।
ਮਾਰ ਮਾਰ ਹਥ ਹਾਥ ਨਾ ਲਗੀ, ਹੋਇਆ ਹਾਲ ਬੇਹਾਲੀ।
ਕਢਨ ਵਾਲਾ ਕੋਈ ਨਾ ਡਿਠਾ, ਸਗੋਂ ਵਜੇਂਦੇ ਤਾਲੀ।
ਆਪਨੇ ਬਣੇ ਬਗਾਨੇ ਦਿਸਨ, ਤਰਸ ਪਿਆਰੋ ਖਾਲੀ।
ਹਾਸੋ ਹੀਨਾ ਬਨਿਆਂ ਦਿਸੇ, ਕਲ ਦੇਸਾਂ ਦਾ ਵਾਲੀ।
'ਕਿਰਤੀ' ਕੰਢੇ ਜੇ ਰਬ ਲਾਏ, ਹੈਨ ਉਡੀਕਾਂ ਹਾਲੀ।

# ਤਬਾਹੀ ਦੇ ਨਜ਼ਾਰੇ

ਜਾਂ ਤਾਂ ਰੱਬ ਹੋ ਗਿਆ ਨਰਾਜ਼ ਕਿਸੇ ਗਲ ਉਤੋਂ,
ਗੁਸੇ ਵਿਚ ਗਲ ਸਾਡੇ ਦੁਖਾਂ ਦੀ ਭੁਲਾਈ ਏ।
ਸੈਰ ਨੂੰ ਵਲੈਤ ਗਿਆ ਗੋਰਿਆਂ ਪਰੇਰ ਲਿਆ,
ਖਬਰੇ ਕੋਈ ਖਤਾਬ ਵਾਲੀ ਦਿਤੀ ਵਡਿਆਈ ਏ।
ਨਾਚ ਕਰ ਬੈਠਾ ਕਿਤੇ ਸੁਧ ਬੁਧ ਭੁਲ ਗਈ
ਨਵੀਂ ਲਾਈਟ ਨਾਲ ਡਾਢੀ ਅੱਖ ਚੁੰਧਿਆਈ ਏ।
'ਕਿਰਤੀ' ਜੇ ਹਿੰਦੀਆਂ ਦਾ ਰੱਬ ਹਿੰਦ ਵਿਚ ਹੁੰਦਾ,
ਵੇਖਣੀ ਨਾਂ ਪੈਂਦੀ ਜੇਹੜੀ ਵੇਖ ਲਈ ਤਬਾਈ ਏ।

ਕੋਈ ਆਖੇ ਲੀਡਰਾਂ ਨੇ ਦੇਸ ਨੂੰ ਉਜਾੜ ਦਿਤਾ,
ਕੋਈ ਅੰਗਰੇਜ਼ ਤਾਈਂ ਦੇਂਵਦਾ ਬੁਰਾਈ ਏ।
ਕੋਈ ਆਖੇ ਹਾਕਮਾਂ ਨੇ ਮਾਰਿਆ ਰੀਫੂਜ਼ੀਆਂ ਨੂੰ
ਕੋਈ ਆਖੇ ਫਿਰਕੂ ਜਮਾਤਾਂ ਨੂੰ ਸੁਦਾਈ ਏ।
ਕਿਸੇ ਦੇ ਖਿਆਲ ਵਿਚ ਲੁਟਿਆ ਬਲੈਕੀਆਂ ਨੇ,
ਕਿਧਰੇ ਵਜ਼ੀਰਾਂ ਹਥੋਂ ਮਚਦੀ ਦੁਹਾਈ ਏ।
'ਕਿਰਤੀ' ਨੂੰ ਦਿਸੇ ਅਸੀਂ ਭੁਲ ਗਏ ਹਾਂ ਰਬ ਤਾਈਂ,
ਓਸੇ ਦਾ ਹੀ ਫਲ ਅਜ ਅਸਾਂ ਦੀ ਤਬਾਹੀ ਏ।
ਰਬ ਸੀ ਅਕੱਲਾ, ਅਸਾਂ ਪੱਲਾ ਓਹਦਾ ਛਡ ਦਿਤਾ
ਵਖੋ ਵਖ ਧੜਿਆਂ ਦੀ ਧੂੜ ਚਾ ਧੁਮਾਈ ਏ।
ਪਾਲਸੀ ਚਲਾਕੀਆਂ ਤੇ ਹੋਰ ਹੇਰ ਫੇਰਾਂ ਨਾਲ,
ਆਪੋ ਧਾਪ ਵਖੋ ਵਖ ਡਫੜੀ ਵਜਾਈ ਏ।
ਛੋਟਿਆਂ ਦੀ ਗਲ ਕਾਹਦੀ ਵਡੇ ਵਡੇ ਚਾਨਣਾ ਨੇ
ਰੋਸ਼ਨੀ ਕੀਹ ਦੇਣੀ ਸੀ ਬਲੈਕ ਹੀ ਕਰਾਈ ਏ।
ਕਿਰਤੀ' ਗਰੀਬਾਂ ਦੀ ਅਵਾਜ਼ ਕਿਸੇ ਸੁਨਣੀ ਕੀਹ,
ਰਬ ਵਲੋਂ ਭੁਲਿਆਂ ਦੀ ਏਵੇਂ ਹੁੰਦੀ ਆਈ ਏ।

# ਸੱਧਰ

ਮੇਰੇ ਵੀ ਮਨ ਵਿਚ ਸਧਰ ਸੀ ਏਸੇ ਲਈ ਸਭ ਕੁਝ ਵਾਰਾ ਏ।
ਅੰਗਰੇਜ਼ ਜਦੋਂ ਚਲਾ ਜਾਵੇਗਾ ਸੁਰਗਾਂ ਦਾ ਬਣੂ ਨਜ਼ਾਰਾ ਏ।
ਨਾ ਪਿਕਟਿੰਗ ਕਰਨੀ ਪੈਣੀ ਏਂ ਹੋ ਜਾਣਾ ਤੁਰਤ ਸੁਧਾਰਾ ਏ।
ਸ਼ਰਾਬ ਕਿਸੇ ਕਿਉਂ ਪੀਣੀ ਏਂ ਜਾ ਹੋਣਾ ਸੁਧ ਵਿਹਾਰਾ ਏ।
ਬਦੇਸ਼ੀ ਮਾਲ ਖਰੀਦਣ ਤੋਂ ਆਪੇ ਮਿਲਸੀ ਛੁਟਕਾਰਾ ਏ।
ਮੰਗਤਾ ਨਾ ਏਥੇ ਰਹਿਣਾ ਏਂ, ਸਭਨਾਂ ਨੂੰ ਮਿਲੇ ਗੁਜ਼ਾਰਾ ਏ।
ਕੋਈ ਵੇਹਲਾ ਮੂਲ ਨਾ ਦਿਸੇਗਾ ਸਭ ਨੂੰ ਮਿਲਸੀ ਰੁਜ਼ਗਾਰਾ ਏ।
ਬਲੈਕ ਕਿਸੇ ਨਾ ਕਰਨੀ ਏਂ ਰਿਸ਼ਵਤ ਦਾ ਬੰਦ ਦੁਵਾਰਾ ਏ।
ਨਾ ਗੰਦੇ ਗੀਤ ਸੁਨੀਵਨਗੇ ਉਚਾ ਆਚਰਨ ਮੁਨਾਰਾ ਏ।
ਨਾਂ ਫੈਸ਼ਨ ਕਰਨਾ ਗੋਰਾਂ ਦਾ ਨਾ ਲੈਣਾ ਹੁਸਨ ਹੁਧਾਰਾ ਏ।
ਕਲਜੁਗ ਵਿਚ ਸਤਿਜੁਗ ਆ ਜਾਸੀ ਤੇ ਰਾਮ ਰਾਜ ਦਾ ਲਾਰਾ ਏ।
ਧਰਮੀ ਹੋਵਣਗੇ ਨਰ ਨਾਰੀ ਰਹਿਣਾ ਨਾ ਕੋਈ ਵਕਾਰਾ ਏ।
ਸਾੜੇ ਬਦੇਸ਼ੀ ਕਪੜੇ ਸੀ ਵਰਿਆਂ ਮੂੰਹ ਕਸ਼ਟ ਸਹਾਰਾ ਏ।
ਚਾਹੁੰਦਾ ਸਾਂ ਜੀਨ ਆਜ਼ਾਦੀ ਦਾ ਕੁਝ ਹੋਰ ਨਾ ਮਨੋ ਵਿਚਾਰਾ ਏ।
ਇਹ ਮੁਸਲਮ ਨਹੀਂ ਸਗੋਂ ਹਿੰਦੂ ਹੈ, ਸੁਚਾ ਤੇ ਸਾਊ ਸਾਰਾ ਏ।
ਇਹ ਅੰਦਰੋਂ ਬਾਹਰੋਂ ਇਕੋ ਹੈ, ਤੇ ਮੇਰਾ ਵੀਰ ਪਿਆਰਾ ਏ।
ਇਸ ਮੈਨੂੰ ਮਾਰ ਮੁਕਾਉਣਾ ਨਹੀਂ, ਮੈਂ ਇਸਨੂੰ ਕਦੇ ਨਾ ਮਾਰਾ ਏ।
'ਕਿਰਤੀ' ਇਹ ਦੁਖ ਮਿਟਾਇਗਾ, ਨਾ ਸਮਝੇ ਦੁਪਰ-ਆਰਾ ਏ।

# ਗੁੰਝਲਾਂ

ਗੁੰਝਲਾਂ ਪਈਆਂ ਆਨ ਅਚਾਨਕ ਦਿਲ ਦੀਮਾਗ ਹਰਾਸੇ।
ਰੋਣੇ ਹਾਸੇ ਗੁਥਮ ਗੁਥਾ ਹੋ ਗਏ ਹਰ ਇਕ ਪਾਸੇ।
'ਕਿਰਤੀ' ਕੋਈ ਨਾ ਦਸੇ ਹੁਣ ਤਕ, ਤੇ ਨਾ ਹੀਂ ਦਸ ਸਕੇ।
ਕਿਧਰ ਵਾਲੇ ਰੋਵਣ ਜਾਂ ਫਿਰ ਕਿਧਰ ਹੋਵਣ ਹਾਸੇ

## ਗੁਜਰਾਂਵਾਲਾ ਛਡਨ ਵੇਲੇ ਅਖਾਂ ਅਗੇ ਆਈ ਝਾਕੀ

ਜੇਹੜੀ ਸ਼ੇਰੇ ਪੰਜਾਬ ਜਹੇ ਰਾਜਿਆਂ ਨੇ,
ਜਨਮ ਧਾਰਕੇ ਧਰਤ ਵਡਿਆਈ ਹੋਵੇ।
ਹਰੀ ਸਿੰਘ ਨਲਵੇ ਜਹੇ ਸੂਰਿਆਂ ਨੇ,
ਜੀਹਦੀ ਉਚੜੀ ਸ਼ਾਨ ਬਣਾਈ ਹੋਵੇ।
ਕਾਲੀ ਦਾਸ ਸ਼ਾਇਰ ਕੇਸਰ ਸਿੰਘ ਸਾਧੂ
ਕੀਤੀ ਬੰਦਗੀ ਨੇਕ ਕਮਾਈ ਹੋਵੇ।
'ਕਿਰਤੀ' ਦੁਖ ਹੋਵੇ ਕਿਉਂ ਨਾ ਦਿਲਾਂ ਅੰਦਰ,
ਓਸ ਧਰਤ ਤੋਂ ਜਦੋਂ ਜੁਦਾਈ ਹੋਵੇ।

ਸਾਨੂੰ ਪਤਾ ਨਹੀਂ ਸੀ ਕਦੇ ਭੁਲਕੇ ਵੀ,
ਏਸ ਤਰਾਂ ਹੈ ਹੋ ਹੈਰਾਨ ਬਹਿਣਾ।
ਆਸ ਸਜਨਾਂ ਤੇ ਭੈ ਦੁਸ਼ਮਨਾਂ ਨੂੰ,
ਨਾ ਕੋਈ ਸ਼ਰਮ ਨਾ ਧਰਮ ਈਮਾਨ ਰਹਿਣਾ।
ਪਨਾਹਗੀਰ, ਰਫੂਜੀ, ਸ਼ਰਨਾਰਥੀ ਦਾ,
ਮਥੇ ਲਗਿਆ ਨਹੀਂ ਨਿਸ਼ਾਨ ਲਹਿਣਾ।
ਘਰ ਘਾਟ ਗਵਾਕੇ ਆਪ ਹਥੀਂ,
ਪੈਣਾ ਵਧ ਤੋਂ ਵਧ ਨੁਕਸਾਨ ਸਹਿਣਾ।
ਪਈਆਂ ਵੰਡੀਆਂ ਕੀਹ ਪਈਆਂ ਭੰਡੀਆਂ ਨੇ,
ਲਗਾ ਫਟ ਕਾਰੀ ਹਥਾਂ ਗੋਰਿਆਂ ਦਾ।
'ਕਿਰਤੀ' ਵਿਸਕੇ ਝੂਠਿਆਂ ਲਾਰਿਆਂ ਤੇ,
ਗਲ ਹਾਰ ਪਾਇਆ ਸਦਾ ਝੋਰਿਆਂ ਦਾ।

### (ਉਡੀਕਾਂ)

ਵਿਚ ਦੁਖਾਂ ਦੇ ਦੁਖੀਆਂ ਦਿਲ ਤੋਂ, ਬੇਸ਼ਕ ਨਿਕਲਨ ਚੀਕਾਂ।
ਸੁਖ ਦੀਆਂ ਘੜੀਆਂ ਯਾਦ ਜਾਂ ਆਵਣ, ਪਾਣੀ ਅੰਦਰ ਲੀਕਾਂ।
ਸੁਖ ਦੁਖ ਦੋਵੇਂ ਨਿਰਾ ਭੁਲੇਖਾ, ਸਭ ਨੂੰ ਭਰਮ ਭੁਲਾਏ।
'ਕਿਰਤੀ' ਜੀਂਦੇ ਜੀ ਨਾਂ ਮੁਕਨ, ਸੁਖ ਦੀਆਂ ਮਨੋ ਉਡੀਕਾਂ।

# ਗੁੰਝਲਾਂ ਹੀ ਗੁੰਝਲਾਂ

ਜਾਂ

## ਦੁਖ ਸੁਖ ਦੇ ਸ਼ੀਸ਼ੇ

ਦੇਵਾ ਸਿੰਘ "ਕਿਰਤੀ"

## ਗੁੰਝਲਾਂ

ਜੰਮਨਾ ਮਰਨਾ ਗੁੰਝਲਾਂ ਵਾਲਾ, ਜਦ ਤੋਂ ਏਹ ਜਗ ਕਰਿਆ।
ਭਰਿਆ ਗੁੰਝਲਾਂ ਨਾਲ ਪਟਾਰਾ, ਬੰਦੇ ਅਗੇ ਧਰਿਆ।
ਕਢ ਕਢ ਕੇ ਉਮਰਾ ਸਾਰੀ, ਥਕ ਥਕ ਮਰ ਜਾਂਦਾ,
'ਕਿਰਤੀ' ਸਮਝ ਕਿਤੇ ਨਾ ਆਈ, ਜਿਤਿਆ ਹਾਂ ਕਿ ਹਰਿਆ।
ਪਤਾ ਨਹੀਂ ਏਹ ਕਦ ਤੋਂ ਪਈਆਂ ਕਢਦੇ ਰਹੇ ਸਿਆਣੇ।
ਪਰ ਨਾ ਸਮਝਣ ਕਿਥੋਂ ਪਈਆਂ, ਪਹੁੰਚਣ ਨਹੀਂ ਟਿਕਾਣੇ।
ਦਿਸਣ ਕਢਦੇ ਸਾਰੇ ਲੋਕੀਂ ਪਾਵਣ ਸਗੋਂ ਪਵਾੜੇ,
'ਕਿਰਤੀ' ਗੁੰਝਲਾਂ ਗੁੰਝਲਾਂ ਕੀਤੇ ਏਸ ਜਗਤ ਦੇ ਤਾਣੇ।
ਇਕ ਹੋਵੇ ਤਾਂ ਖੋਲ੍ਹ ਵਿਖਾਏ, ਬੇਸ਼ਕ ਕੋਈ ਸਿਆਣਾ।
ਗੁੰਝਲਾਂ ਲਖਾਂ ਜਿਧਰ ਤਕਾਂ, ਰਿਹਾ ਨਾ ਕੋਈ ਟਿਕਾਣਾ।
ਜੇਹੜਾ ਕਢਣ ਖਾਤਰ ਲਗੇ, ਹੋਰ ਸਗੋਂ ਪਾ ਲੈਂਦਾ,
'ਕਿਰਤੀ' ਖਿਚੜੀ ਹੋ ਗਈ ਐਸੀ, ਏਹ ਕੁਦਰਤ ਦਾ ਭਾਣਾ।

———

## ਘੁੰਮਣ ਘੇਰੀਆਂ

ਆਈ ਸਮਝ ਨਾ ਵਡਿਆਂ ਦਾਨਿਆਂ ਨੂੰ,
ਗਏ ਟੱਕਰਾਂ ਮਾਰ ਬਹੁਤੇਰੀਆਂ ਨੇ।
ਸੋਚ ਸੋਚ ਕੇ ਸੁਰਤ ਬੇਸੁਰਤ ਹੋਈ,
ਅਜਬ ਵੇਖੀਆਂ ਕੁਦਰਤਾਂ ਤੇਰੀਆਂ ਨੇ।
ਏਹ ਸੰਸਾਰ ਸਮੁੰਦਰੋਂ ਖੌਫ ਆਵੇ,
ਟੁਟ ਜਾਂਦੀਆਂ ਕੁਲ ਦਲੇਰੀਆਂ ਨੇ।
'ਕਿਰਤੀ' ਹਾਥ ਨਾ ਲਗਦੀ ਜਾਪਦੀ ਏ,
ਘੁੰਮਣ ਘੇਰੀਆਂ ਹੀ ਘੁੰਮਣ ਘੇਰੀਆਂ ਨੇ।

# ਮਨੁੱਖ ਨੂੰ !

ਮਤਲਬ ਨੂੰ ਸੱਦ ਬਹਾਨਾ ਏਂ ਪੱਜ ਪਾ ਕੇ ਝਟ ਉਠਾਨਾ ਏਂ !
ਮਤਲਬ ਨੂੰ ਹੱਸ ਵਿਖਾਨਾ ਏਂ ਪੱਜ ਪਾ ਕੇ ਘੂਰ ਡਰਾਨਾ ਏਂ !
ਮਤਲਬ ਨੂੰ ਸੀਸ ਝੁਕਾਨਾ ਏਂ ਪੱਜ ਪਾ ਕੇ ਸਿਰੋਂ ਮੁਕਾਨਾ ਏਂ !
ਮਤਲਬ ਨੂੰ ਪਿਆ ਬੁਲਾਨਾ ਏਂ ਪੱਜ ਪਾ ਕੇ ਮੂੰਹ ਭਵਾਨਾ ਏਂ !
ਮਤਲਬ ਨੂੰ ਕਦੇ ਮਨਾਨਾ ਏਂ ਪੱਜ ਪਾ ਕੇ ਪਿਆ ਰੁਸਾਨਾ ਏਂ !
ਮਤਲਬ ਨੂੰ ਮੋਹਡੇ ਚਾਨਾਂ ਏਂ ਪੱਜ ਪਾ ਕੇ ਤੇ ਝਟ ਢਾਹਨਾਂ ਏਂ !
ਮਤਲਬ ਨੂੰ ਕਿਸੇ ਛੁਡਾਨਾਂ ਏਂ ਪੱਜ ਪਾ ਕੇ ਝਟ ਫਸਾਨਾਂ ਏਂ !
ਮਤਲਬ ਨੂੰ ਯਾਰ ਬਨਾਨਾ ਏਂ ਪੱਜ ਪਾ ਕੇ ਚਾ ਮਰਵਾਨਾ ਏਂ !
ਤੇਰੀ ਕੁਝ ਸਮਝ ਨਾ ਔਂਦੀ ਏ ਏਡਾ ਤੂੰ ਚਤਰ ਸਿਆਨਾ ਏਂ !
'ਕਿਰਤੀ'ਪਰ ਸ਼ਰਮਨਾ ਕਰਦਾ ਏ ਕੀਕਰ ਮਨੁੱਖ ਸਦਾਨਾ ਏਂ !

# ਹੋਸ਼ ਕਰ

ਲੇਖਾ ਪਾਨ ਲਗਾ ਨਹੀਂ ਸੋਚਨਾ ਏਂ ।
ਲੇਖਾ ਦੇਣ ਲਗਾ ਕਾਹਨੂੰ ਚੀਕਨਾ ਏਂ ।
ਨਾਲ ਟੁਰਦਿਆਂ ਨੂੰ ਪਹਿਲਾਂ ਰੋਕਨਾ ਏਂ ।
ਪਿਛੋਂ ਬੈਠ ਕੇ ਪਿਆ ਉਡੀਕਨਾ ਏਂ ।
ਕਰੇ ਗਲ ਚੰਗੀ ਕੋਈ ਟੋਕਨਾ ਏਂ ।
ਆਪ ਮੰਦੀਆਂ ਪਿਆ ਉਲੀਕਨਾ ਏਂ ।
ਉਮਰ ਭੰਗ ਭਾੜੇ ਐਵੇਂ ਰੋੜ੍ਹਨਾ ਏਂ ।
ਕਰਦਾ ਸੁਰਤ 'ਕਿਰਤੀ' ਅਜੇ ਤੀਕ ਨਾ ਏਂ ।

# ਸਮਝ

ਜੋ ਆਖੇ ਮੈ ਨੇ ਸਮਝ ਲਿਆ ਉਹ ਸਮਝੋ ਸਮਝ ਨਾ ਸਕਿਆ ਏ ।
ਜੋ ਆਖੇ ਸਮਝ ਨਾ ਸਕਦਾ ਹਾਂ ਓਹ ਸਮਝੋ ਸਮਝੋਂ ਅਕਿਆ ਏ ।
ਪਰ ਸਮਝੋ ਸਮਝੀ ਜਾਨਾ ਹੈ ਜਿੰਨਾਂ ਚਿਰ ਦੁਨੀਆਂ ਰਹਿਣਾ ਏ ।
'ਕਿਰਤੀ' ਇਸ ਸਾਰੀ ਸਮਝ ਵਿਚੋਂ ਏਹੋ ਇਕ ਨੁਕਤਾ ਤਕਿਆ ਏ ।

# ਨਿਵਨ ਦੇ ਗੁਣ ਔਗੁਣ

ਜੇ ਆਪੇ ਤੋਂ ਤਗੜੇ ਅਗੇ, ਨਿਵ ਕੇ ਝਟ ਲੰਘਾਏ।
ਉਸ ਤਰਾਂ ਹੀ ਮਾੜੇ ਦਾ ਭੀ ਕਰਕੇ ਮਾਨ ਵਖਾਏ।
ਤਾਹੀ ਸਚਾ ਅਰਥ ਸਮਝਿਆ, ਚੰਗਾ ਬਣਸੇ 'ਕਿਰਤੀ',
ਪਰ ਜੇ ਦੁਸ਼ਮਨ ਸਾਹਵੇਂ ਜਾ ਕੇ ਭੁਲ ਨਾ ਸੀਸ ਨਵਾਏ।

ਮਾੜੇ ਅਗੇ ਨਿਵਨਾ ਚੰਗਾ ਮਾੜੇ ਨੂੰ ਖੁਸ਼ ਕਰਦਾ।
ਤਗੜੇ ਅਗੇ ਨਿਵਨਾ ਉਸਨੂੰ ਬਡ ਹੰਕਾਰੀ ਕਰਦਾ।
ਮਾੜੇ ਤਗੜੇ ਦੀ ਗਲ ਕਾਹਦੀ ਨਿਵਨਾ ਚੰਗਾ 'ਕਿਰਤੀ',
ਨਿਵਨ ਬਿਨਾਂ ਮਨ ਮੂਰਖ ਐਸਾ ਰਬ ਤੋਂ ਭੀ ਨਹੀਂ ਡਰਦਾ।

ਨਿਵਨ ਲਗਿਆਂ ਵੇਖ ਲਈਂ ਏਹ ਮੂਰਖ ਹੈ ਜਾਂ ਚਾਤਰ।
ਕੀਹ ਏਹ ਯਤਨ ਤਾਂ ਕਰਦਾ ਨਹੀਂ ਮੈਨੂੰ ਨਿਵਾਵਨ ਖਾਤਰ।
ਨਿਵਨ ਬੜਾ ਗੁਣ ਸਭ ਤੋਂ ਚੰਗਾ ਧਨੀ ਹੋਵੇ ਜਾਂ 'ਕਿਰਤੀ',
ਨਿਵਣਾ ਚੰਗਾ ਹੈ ਉਸ ਅਗੇ, ਜੋ ਨਿਵਨੇ ਦਾ ਪਾਤਰ।

# ਜਵਾਨੀ ਤੇ ਬੁਢਾਪਾ

ਮਿਲੀਆਂ ਪੁਰਸ਼ ਨੂੰ ਓਸ ਕਰਤਾਰ ਵਲੋਂ,
ਹੁਸਨ, ਅਕਲ ਤੇ ਉਮਰ, ਜਵਾਨ ਤਿੰਨੇ।
ਪਰਖ ਵਾਸਤੇ ਤਿੰਨ ਘਸਵਟੀਆਂ ਨੇ,
ਨੈਣ, ਬੈਣ ਤੇ ਜੰਗ ਮੈਦਾਨ ਤਿੰਨੇ।
ਸਾਂਭ ਰਖਣੇ ਵਾਸਤੇ ਢੰਗ ਤਿੰਨੇ,
ਧਰਮ, ਸ਼ਰਮ ਤੇ ਕਰਮ ਪਛਾਨ ਤਿੰਨੇ।
ਵੈਰੀ ਏਹਨਾਂ ਦੇ ਨਾਲ ਹੀ ਹੋਏ ਤਿੰਨੇ,
ਮਾਨ, ਮੋਹ ਤੇ ਕਾਮ ਬਲਵਾਨ ਤਿੰਨੇ।
ਪਛੋਂ ਵਗਗਈ ਹੁਸਨ ਦੇ ਬਦਲਾਂ ਤੇ, ਤਰਨ ਵਾਲੜੀ ਸੁਰਤ ਨ ਲੈਣ ਦਿਤੀ
ਪਛੋਂ ਤਾਂ 'ਕਿਰਤੀ' ਕੇਹੜੇ ਕੰਮ ਆਵੇ, ਜ਼ਰਾ ਅਕਲ ਨਾ ਜਰਾ ਨੇ ਰਹਿਣ ਦਿਤੀ

ਤਰਨ=ਜਵਾਨੀ ਜਰਾ=ਬੁਢਾਪਾ। ਪਛੋਂ=ਪਛਮ ਦੀ ਹਵਾ

# ਸ਼ੁਕਰ

ਬਿਨਾਂ ਸ਼ੁਕਰ ਬੰਦੇ ਏਥੇ ਸੁਖ ਕਿਥੇ,
ਸ਼ੁਕਰ ਕੀਤਿਆਂ ਹੀ ਦੁਖ ਨਸਦਾ ਈ।
ਸ਼ੁਕਰ ਕੀਤਿਆਂ ਚਿਤ ਨੂੰ ਸ਼ਾਂਤ ਆਵੇ,
ਉਥੇ ਰਹਿਮਤਾਂ ਦਾ ਮੀਂਹ ਵਸਦਾ ਈ।
ਸ਼ੁਕਰ ਸਬਰ ਮਿਲਕੇ ਬੇੜਾ ਪਾਰ ਕਰਦੇ,
ਰਸਤਾ ਹੋਰ ਏਥੇ ਕੋਈ ਨਾ ਦਸਦਾ ਈ।
'ਕਿਰਤੀ' ਜਿਨ੍ਹਾਂ ਨੇ ਸ਼ੁਕਰ ਦਾ ਸਬਕ ਪੜ੍ਹਿਆ,
ਮਥੇ ਉਨ੍ਹਾਂ ਲਾਇਆ ਟਿਕਾ ਜਸ ਦਾ ਈ।
ਸ਼ੁਕਰ ਆਂਵਦਾ ਵੇਖੀਏ ਨੀਵਿਆਂ ਨੂੰ,
ਬੰਦਾ ਵੇਖਦਾ ਆਪ ਤੋਂ ਉਚਿਆਂ ਨੂੰ।
ਸ਼ੁਕਰ ਕਰੀਦਾ ਵੇਖ ਕੇ ਭੁਖਿਆਂ ਨੂੰ,
ਬੰਦਾ ਵੇਖਦਾ ਖਾਂਦਿਆਂ ਲੁਚਿਆਂ ਨੂੰ।
ਸ਼ੁਕਰ ਆਂਵਦਾ ਵੇਖੀਏ ਸਾਬਰਾਂ ਨੂੰ,
ਬੰਦਾ ਵੇਖਦਾ ਸਗੋਂ ਵਗੁਚਿਆਂ ਨੂੰ।
ਸ਼ੁਕਰ ਮਿਲੇ 'ਕਿਰਤੀ' ਤਾਂ ਫਿਰ ਰਬ ਮਿਲਦਾ,
ਜੇਕਰ ਲਭੀਏ ਅਮਲ ਦੇ ਸੁਚਿਆਂ ਨੂੰ।

ਉਹ ਭੀ ਨੇ ਜੋ ਨਿਤ ਸਵੇਰੇ, ਫੜ ਕਾਸਾ ਉਠ ਟੁਰਦੇ।
ਕਿਧਰੋਂ ਮਿਲਦਾ ਚੁਟਕੀ ਆਟਾ, ਕਿਧਰੋਂ ਖਾਲੀ ਮੁੜਦੇ।
ਫਿਰ ਭੀ ਸ਼ੁਕਰ ਕਰਨ ਰਲ ਬਹਿੰਦੇ ਉਸ ਕਾਦਰ ਦਾ 'ਕਿਰਤੀ'
ਏਧਰ ਮੂਰਖ ਧਨ ਵਾਲੇ ਪਏ ਰਹਿਣ ਹਮੇਸ਼ਾਂ ਕੁੜ੍ਹਦੇ।
ਅਤ ਅਮੀਰੀ ਅਤ ਗਰੀਬੀ ਦੋਵੇਂ ਰੋਗ ਪਛਾਨੋਂ।
ਦੋਵੇਂ ਰਬ ਤੋਂ ਮੁਨਕਰ ਕਰਦੇ, ਖਾਲੀ ਜਾਣ ਜਹਾਨੋਂ।
ਭਾਉ ਗਰੀਬਾਂ ਭਉ ਅਮੀਰਾਂ ਦੇ ਮਨ ਜੇਕਰ ਆਵੇ,
'ਕਿਰਤੀ' ਦੋਵੇਂ ਚੰਗੇ ਨੇ ਜੇ ਨਿਕਲੇ ਸ਼ੁਕਰ ਜ਼ਬਾਨੋਂ।

# ਮਨੁੱਖ ਦੀ ਖ਼ਾਹਸ਼

ਉਮਰ ਜਵਾਨੀ ਹੈ ਮਸਤਾਨੀ, ਇਸ ਦੇ ਖੇਲ ਨਿਆਰੇ।
ਸਭਨਾਂ ਦਾ ਦਿਲ ਕਰਦਾ ਏਹੋ, ਆਪਣਾ ਆਪ ਸਵਾਰੇ।
ਬੈਠਾ ਟੁਰਦਾ ਕਿਧਰੇ ਹੋਵਾਂ, ਜਾਵਾਂ ਵਿਚ ਬਜ਼ਾਰੇ।
'ਕਿਰਤੀ' ਲੋਕੀਂ ਮੈਂ ਵਲ ਤਕਣ, ਆਖਣ ਵਾਹ ਵਾਹ ਸਾਰੇ।
ਕਹਿੰਦੇ ਸਨ ਸਿਆਣੇ ਅਗੇ, ਜੋ ਭਾਵੇ ਮਨ ਖਾਈਏ।
ਜੋ ਭਾਵੇ ਜਗ ਤਾਈਂ ਬੰਦੇ, ਸੋ ਲਿਬਾਸ ਹੰਢਾਈਏ।
ਪਰ ਹੁਣ ਪਤਾ ਨਾ ਲਗਦਾ ਮੂਲੋਂ, ਕਿਸ ਨੂੰ ਆਖ ਸੁਣਾਈਏ।
ਤਾਂ ਤੇ 'ਕਿਰਤੀ' ਜੋ ਕੋਈ ਕਰਦਾ, ਉਸ ਨੂੰ ਵੇਂਹਦੇ ਜਾਈਏ।

————

# ਮਨਹੂਸ ਮਨੁੱਖ ਨੂੰ

ਸੌਂਵੇਂ ਬੜੀ ਸਵੇਰੇ, ਉਠੇ ਸਵੇਰੇ ਨਾਹੀਂ,
ਮੰਦਰ ਨਾ ਗੁਰਦਵਾਰੇ ਜਾਵੇ ਕਦੇ ਫਜ਼ਰ ਨੂੰ।
ਸੁਖ ਮੇਂ ਖੁਸ਼ੀ ਮਨਾਏ, ਦਾਤੇ ਨੂੰ ਦੇ ਭੁਲਾਏ,
ਰੋਵੇ ਦੁਖਾਂ ਦੀ ਵਾਰੀ ਭੁਲੇ ਸਬਰ ਸ਼ੁਕਰ ਨੂੰ।
ਮੇਹਨਤ ਤੋਂ ਦਿਲ ਚੁਰਾਏ ਕਰਮਾਂ ਨੂੰ ਦੋਸ਼ ਦੇ ਕਰ,
ਬੈਠਾ ਰਹੇ ਹਮੇਸ਼ਾ ਕੇਵਲ ਹਿਲਾ ਕੇ ਸਰ ਨੂੰ।
ਨਾਰੀ ਕਰੇ ਨਾ ਆਦਰ ਬੇਟਾ ਕਰੇ ਨਾ ਸੇਵਾ,
ਦੋਜ਼ਕ ਸਮਾਨ ਹੋਵੇ ਜਾਵੇ ਜਾਂ ਸ਼ਾਮ ਘਰ ਨੂੰ।
ਦੁਸ਼ਮਨ ਕੋ ਖੌਫ ਨਾ ਹੋ, ਸਾਜਨ ਕੋ ਆਸ ਨਾਹੀਂ,
ਮਾਨਸ ਜ਼ਨਮ ਕੋ ਖੋਇਆ ਕੀਤਾ ਨਾ ਯਾਦ ਹਰ ਨੂੰ।
'ਕਿਰਤੀ' ਹੋ ਜਾਂ ਧਨੀ ਹੋ, ਹੋਵੇ ਨਾ ਬਚਨ ਪੂਰਾ,
ਭੇਜੋ ਹਜ਼ਾਰ ਲਾਹਨਤ ਐਸੇ ਜ਼ਲੀਲ ਨਰ ਨੂੰ।

# ਅੰਗਾਂ ਦੀ ਵਰਤੋਂ

ਜੀਭ:-ਸਭ ਤੋਂ ਭੈੜੀ ਜੀਭ ਬਣੀ, ਜੋ ਫਸਦੀ ਵਿਚ ਸਵਾਦਾਂ।
ਬੋਲ ਕਬੋਲ ਬੋਲਦੀ ਐਸੇ, ਕਰਦੀ ਬਾਦ ਵਬਾਦਾਂ।
ਪਰ ਇਕ ਗੱਲ ਚੰਗੀ ਭੀ ਦਿਸੇ, ਵੇਖ ਨਹੀਂ ਕੁਝ ਸਕੇ,
'ਕ੍ਰਿਤੀ'ਤਿਚ੍ਰ ਨਾ ਫਸਦਾ ਬੰਦਾ, ਜਦ ਤਕ ਨਹੀਂ ਕੁਝ ਖਾਂਦਾ।

ਨੱਕ:-ਭੈੜਾ ਨੱਕ ਸਮਝੀਏ ਇਸ ਤੋਂ ਦੂਰੋਂ ਖੁਸ਼ਬੂ ਲੈਂਦਾ।
ਛੇਤੀ ਅਸਰ ਪੁਚਾਂਦਾ ਮਨ ਤੇ ਮੁਖੋਂ ਕੁਝ ਨਹੀਂ ਕਹਿੰਦਾ।
ਪਰ ਇਕ ਸਿਫਤ ਏਸਦੇ ਅੰਦਰ ਬਹੁਤੀ ਦੂਰ ਨਾਂ ਜਾਵੇ।
'ਕਿਰਤੀ'ਆਪ ਨਾ ਫਸਦਾ ਮੂਲੋਂ ਮੁਰਗਾਈ ਸਮ ਰਹਿੰਦਾ।

ਕੰਨ:-ਏਦੂੰ ਭੈੜੇ ਕੰਨ ਸਮਝੀਏ ਦੂਰ ਦੂਰ ਤਕ ਜਾਂਦੇ।
ਨਿੰਦਾ, ਚੁਗਲੀ, ਗੀਤ ਕਵੱਲੇ ਮਨ ਨੂੰ ਝਟ ਪੁਚਾਂਦੇ।
ਐਪਰ ਫਿਰ ਭੀ ਸਿਫ਼ਤ ਏਹਨਾਂ 'ਚਿ ਕਿਧਰੇ ਭੁਲ ਭੁਲੇਖੇ,
'ਕਿਰਤੀ'ਨਾਮ ਹਰੀ ਦਾ ਵੀ ਚਾ ਮਨ ਦੇ ਤਾਈਂ ਸੁਣਾਂਦੇ।

ਅੱਖਾਂ:-ਸਭ ਤੋਂ ਭੈੜੇ ਨੇਤਰ ਜਿਹੜੇ ਬਹੁਤੇ ਪਾਣ ਪੁਵਾੜੇ।
ਦੂਰੋਂ ਦੂਰ ਖਲੋ ਕੇ ਮਨ ਤੇ ਮਾਰਨ ਤੇਜ ਕੁਹਾੜੇ।
'ਸੂਰਦਾਸ' ਜਹੇ ਰੋ ਰੋ ਹਾਰੇ, ਹਥ ਇਹਨਾਂ ਜਾਂ ਲਾਏ,
'ਕਿਰਤੀ' ਬੜੇ ਸਿਆਣੇ ਆਖਣ ਇਹ ਨਾ ਜਾਂਦੇ ਤਾੜੇ।

ਨੇਤ੍ਰ:-ਵੇਖਣ ਕਿਤੇ ਮਠਿਆਈਆਂ ਸੁੰਦ੍ਰ,ਜੀਭ ਤਾਈਂ ਲਲਚਾਂਦੇ।
ਵੇਖਣ ਫੂਲ ਸੁੰਦਰਤਾ ਭਰਿਆ, ਨਕ ਨੂੰ ਅਗਾਂਹ ਕਰਾਂਦੇ।
ਵੇਖਣ ਕਿਤੇ ਹੁਸੀਨ ਗਾਂਵਦੀ, ਕੰਨਾਂ ਤਾਈਂ ਫਸਾਵਨ,
'ਕਿਰਤੀ' ਵੇਖਣ ਹੁਸਨ ਕਿਸੇ ਦਾ, ਆਪੇ ਹੀ ਮਰ ਜਾਂਦੇ।

# ਮਨੁੱਖ ਦੇ ਭੁਲੇਖੇ

ਵਾਹਵਾਹ ਖੇਡ ਬਨਾਈ ਰਾਮ ਜੀ ਵਾਹਵਾਹ ਖੇਡ ਬਨਾਈ।
ਪੁਤਰ ਜੰਮਨ ਉਤੇ ਬੰਦੇ ਖੁਸ਼ੀਆਂ ਖੂਬ ਮਨਾਈਆਂ।
ਵਧ ਵਧ ਵੰਡੇ ਖੂਬ ਪਤਾਸੇ ਮਿਲੀਆਂ ਜਦੋਂ ਵਧਾਈਆਂ।
ਖੱਟ ਕਮਾ ਕੇ ਵਖਤਾਂ ਸੇਤੀ ਮੁੱਠਾਂ ਭਰ ਲੁਟਾਈਆਂ।
ਪਾਲ ਪੋਸ ਕੇ ਵੱਡਾ ਕੀਤਾ ਉਜੜੇ ਵਿਚ ਪੜ੍ਹਾਈਆਂ।
ਮੂਹੋਂ ਮੰਗੇ ਪਿਛੋਂ ਕਾਕਾ ਪਹਿਲਾਂ ਵੇਣ ਮਠਾਈਆਂ।
ਪਰ ਉਹ ਮੂਰਖ ਇਕ ਨਾ ਜਾਨੀ ਕੀਤੀ ਅਤੇ ਕਰਾਈ ਰਾਮ ਜੀ......
ਦੋਸਤ ਬਣ ਕੇ ਕਿਸੇ ਨਕਾਰੇ ਐਸਾ ਧਰੋਹ ਕਮਾਇਆ।
ਲੁਟ ਲੈ ਗਿਆ ਭੇਤੀ ਬਣ ਕੇ ਧਰਿਆ ਅਤੇ ਧਰਾਇਆ।
ਖਾਧਾ ਪੀਤਾ ਭੁਲ ਗਿਆ ਉਸ ਮੂਲੋਂ ਤਰਸ ਨਾ ਆਇਆ।
ਡਾਢਾ ਖੂਬ ਵਿਸਾਹ ਮਾਰਿਆ ਕੀਤਾ ਖੂਬ ਸਫਾਇਆ।
'ਕਿਰਤੀ' ਫਿਰ ਵੀ ਏਸ ਬੰਦੇ ਨੂੰ ਸਮਝ ਨਾ ਮੂਲੋਂ ਆਈ ਰਾਮ ਜੀ...

ਧੀ ਬਗਾਨੀ ਨੂੰਹ ਬਣਾਕੇ ਚਾਵਾਂ ਨਾਲ ਲਿਆਉਣੀ।
ਬੇਰੀ ਹਥ ਪਵਾਕੇ ਉਸਦਾ ਡਾਢੀ ਖੁਸ਼ੀ ਮਨਾਉਣੀ।
ਆਪਣੀ ਦਾਹੜੀ ਹਥ ਓਸਦੇ ਹਥੀਂ ਆਪ ਫੜਾਉਣੀ।
ਆਪੇ ਫਸਣਾ ਫਸਦੇ ਜਾਣਾ ਸਾਹਵੇਂ ਵੇਖ ਅੜਾਉਣੀ।
ਮੌਹਰਾ ਮਿਠਾ ਸਮਝ ਸਮਝ ਕੇ ਖਾਦੇ ਵਾਂਗ ਮਠਾਈ ਰਾਮ ਜੀ...

ਪਾਲ ਪੋਸ ਕੇ ਧੀ ਪਿਆਰੀ ਲਾਡਾਂ ਸਧਰਾਂ ਚਾਵਾਂ।
ਪੁਤ ਬਗਾਨਾ ਭਾਲ ਭਾਲ ਕੇ ਦੇ ਦੇਣੀਆਂ ਲਾਵਾਂ।
ਕਪੜੇ, ਭਾਂਡੇ, ਮੰਜਾ, ਪੀੜਾ, ਦੇਣਾ ਨਕਦੀ ਨਾਵਾਂ।
ਹਥ ਜੋੜ ਕੇ ਭੂਏ ਕਰਨਾ ਖਵਾਨਾ ਉਸ ਮਨ ਭਾਵਾਂ।
ਐਡਾ ਡਰਦੇ ਉਸ ਮੁੰਡੇ ਤੋਂ ਕਦੇ ਨਾ ਬਹਿਣਾ ਸਾਵਾਂ।
ਫਿਰਬੀ ਬੂਥੀ ਵਾਂਗ ਸੂਰ ਦੇ ਰਹਿਣਾ ਓਸ ਬਣਾਈ ਰਾਮ ਜੀ...

# ਗ੍ਰਿਹਸਤ ਬੇੜੀ

ਗ੍ਰਿਹਸਤ ਵਾਲੀ ਬੇੜੀ ਤੇ ਬਠਾਣ ਪ੍ਰਵਾਰ ਤਾਈਂ,
ਏਸ ਸੰਸਾਰ ਦੇ ਸਮੁੰਦਰ ਚਿ ਚਲਿਆ।
ਧੀਆਂ ਪੁਤ ਦੋਹਤਰੇ ਜਵਾਈ ਤੇ ਕੁਟੰਬ ਸਾਰਾ,
ਵਾਜਿਆਂ ਦੀਆਂ ਵਾਜਾਂ ਨਾਲ ਸਦ ਸਦ ਘਲਿਆ।
ਮੰਨ ਮੰਨ ਗਲਾਂ ਭੂਏ ਸਾਰਿਆਂ ਨੂੰ ਚਾੜ੍ਹ ਲਿਆ,
ਇਕ ਸ ਨਾ ਘੜੀ ਦੀ ਅਰਾਮ ਕਰ ਖਲਿਆ।
'ਕਿਰਤੀ' ਕੁਟੰਬ ਵਾਲਾ ਹੋ ਗਿਆ ਹਾਂ ਮਾਨ ਏਹੋ,
ਏਸੇ ਗਲ ਪਿਛੇ ਪਿਆ ਫੁਲਿਆ ਤੇ ਫਲਿਆ।

ਜਿੰਨਾ ਚਿਰ ਬਾਹੂ ਬਲਕਾਰ ਵਿਚ ਡੌਲਿਆਂ ਦੇ,
ਪਾਣੀ ਦੀਆਂ ਛਲਾਂ ਨੂੰ ਵੀ ਚੀਰਕੇ ਵਿਖਾਇਆ ਸੂ।
ਥਕ ਥਕ ਅਕ ਅਕ ਕਿਸੇ ਵੇਲੇ ਜੇ ਕਰਾਂ ਚਾ,
ਬੈਠਨੇ ਦੇ ਖਾਤਰ ਹੀ ਕਿਤੇ ਮਨ ਚਾਹਿਆ ਸੂ।
ਡੁਬ ਚਲੇ ਬੈਠੇ ਬੈਠੇ ਸ਼ੋਰ ਪਏ ਮਚਾਂਵਦੇ ਨੇ,
ਕਰ ਕਰ ਲਾਡ ਸਿਰ ਜਿਨਾਂ ਨੂੰ ਝੜਾਇਆ ਸੂ।
'ਕਿਰਤੀ' ਗਰੀਬ ਦੀ ਨਾ ਜਾਨ ਹੁਣ ਛੁਟਦੀ ਏ,
ਸਾਗਰ ਦਾ ਕੰਢਾ ਕਿਤੇ ਨਜ਼ਰੀਂ ਨਾ ਆਇਆ ਸੂ।

ਪਿਛੇ ਕਿਤੇ ਵੇਖੇ ਸਭੋ ਘੂਰੀਆਂ ਪਏ ਵਟਦੇ ਨੇ,
ਚਾਬਕਾਂ ਤੋਂ ਵਧ ਇਥੇ ਮੇਹਣਿਆਂ ਦੀ ਮਾਰ ਏ।
ਡਰ ਨਿਰਾ ਛਲਾਂ ਦਾ ਨਹੀਂ ਚੜ੍ਹੀਆਂ ਹਨੇਰੀਆਂ ਨੇ,
ਬੇੜੀ ਫਸ ਚਲੀ ਡਾਢੇ ਸ਼ੋਹ ਵਿਚਕਾਰ ਏ।
ਖਿਚ ਖਿਚ ਖਿਝ ਖਿਝ ਡਾਢਾ ਪ੍ਰੇਸ਼ਾਨ ਹੋਇਆ,
ਦਿਸਦਾ ਨਾ ਸਾਥੀ ਜੀਹਦੇ ਮਨ ਵਿਚ ਪਿਆਰ ਏ।
'ਕਿਰਤੀ', ਜੇ ਭਾਗਾਂ ਨਾਲ ਮਿਲੇ ਭਾਗਵਾਨ ਕੋਈ,
ਏਸ ਸੰਸਾਰ ਵਿਚੋਂ ਕਰ ਲਵੇ ਪਾਰ ਏ।

## ਝੂਠੀਆਂ ਆਸਾਂ

ਸਾਕ ਯਾਰ ਜਗ ਠਗ ਕੇ ਚੜ੍ਹਿਆ ਪੁਤ ਵਿਆਹਨ।
ਲੋਕ ਲਾਜ ਦੀਆਂ ਬੋਲੀਆਂ ਜਰਦਾ ਚਤਰ ਸੁਜਾਨ।
ਜਰਦਾ ਚਤਰ ਸੁਜਾਨ ਜਾਣਦਾ ਆਪੇ ਸੋਈ।
ਪਰ ਖੁਸ਼ੀਆਂ ਦੀ ਆਸ ਭੁਲੇਖੇ ਲਾਹੀ ਲੋਈ।
ਦੇਵਾ ਸਿੰਘ ਕਵ ਕਹੇ ਸੁਖਾਂ ਦੀ ਤਕੀ ਆਸ।
ਕਠੇ ਕਰ ਕਰ ਟੂਰੇ ਕਿਸ ਤਰ੍ਹਾਂ ਦੋਸਤ ਸਾਕ।

ਵਾਰ ਵਾਰ ਕੇ ਪੀਂਵਦੀ ਮਾਤਾ ਪਾਣੀ ਜੋ।
ਨੂੰਹ ਪੁਤਰ ਨੂੰ ਵੇਖ ਕੇ ਰਹੀ ਚੌਗਨੀ ਹੋ।
ਰਹੀ ਚੌਗਨੀ ਹੋ ਥਕੇ ਨਾ ਸਗਨ ਮਨਾਂਦੀ।
ਖੀਵੀ ਹੋ ਹੋ ਜਾਏ ਖੁਸ਼ੀ ਕੁਝ ਕਹੀ ਨਹੀਂ ਜਾਂਦੀ।
ਦੇਵਾ ਸਿੰਘ ਕਵ ਕਹੇ ਇਕ ਤੋਂ ਹੋਈ ਚਾਰ।
ਮਾਤਾ ਪਾਣੀ ਪੀਏ ਜਦੋਂ ਸਿਰ ਉਤੋਂ ਵਾਰ।

ਆਵਨ ਰਲ ਮਿਲ ਸਾਰੀਆਂ ਕਰ ਕਰ ਮਾਨ ਵਖਾਨ।
ਗੋਡੇ ਲੈ ਕੋ ਰੂੰ ਦੇ ਪੈਰਾਂ ਹੇਠ ਰਖਾਨ।
ਪੈਰਾਂ ਹੇਠ ਰਖਾਨ ਬਹੂ ਨੂੰ ਟੁਰਨ ਨਾ ਦੇਣਾ।
ਕੁਛੜ ਚੁਕ ਚੁਕਾ ਲਿਆਵਨ ਰਲ ਕੇ ਭੈਣਾਂ।
ਦੇਵਾ ਸਿੰਘ ਕਵ ਕਹੇ ਚੂਰੀਆਂ ਕੁਟ ਖਵਾਵਨ।
ਹਸਨ ਗਾਵਨ ਚਾਓ ਨਾਲ ਸਭ ਵੇਖਣ ਆਵਨ।
'ਸੁਖਨਾਂ' ਸੁਖਾਂਦੀ ਮਾਂ ਸੀ ਪਹਿਲਾਂ ਜੋ ਅਨੇਕ।
ਖਾਤਰ ਪੁਤਰ ਨੂੰਹ ਦੇ ਝਾਗੇ ਕਈ ਕਲੇਸ਼।
ਝਾਗੇ ਕਈ ਕਲੇਸ਼ ਓਹੀ ਫਿਰ ਬਚਨ ਉਛਾਲੇ।
ਜੋੜੀ ਮਰੇ ਜੇ ਆਜ ਸਾਸ ਤਾਂ ਹੋਣ ਸੁਖਾਲੇ।
ਦੇਵਾ ਸਿੰਘ ਕਵ ਕਹੇ ਸੁਖ ਸਭ ਹੋਏ ਸੁਪਨਾਂ।
ਰੋਵੇ ਕਰ ਕਰ ਯਾਦ ਜਦੋਂ ਸੀ ਸੁਖਦੀ 'ਸੁਖਨਾਂ'।

# ਪਿਆਰੀ ਮਾਂ

ਸ਼ਹਿਨਸ਼ਾਹ ਅਕਬਰ ਦੀ ਮਾਤਾ ਸੁਰਗਵਾਸ ਜਾਂ ਹੋਈ।
ਰੋ ਰੋ ਫਾਵਾ ਅਕਬਰ ਹੋਇਆ ਸਮਝ ਨਾ ਸਕੇ ਕੋਈ।
ਪੁਛਣ ਲਗੇ ਅਹਿਲਕਾਰ ਰਲ ਇਤਨਾ ਕਿਉਂ ਘਬਰਾਏ।
ਬਾਦਸ਼ਾਹ ਤਦ ਸਭਨਾਂ ਤਾਈਂ ਏਸ ਤਰ੍ਹਾਂ ਸਮਝਾਏ।
ਬੇਸ਼ਕ ਜਗ ਤੇ ਰਿਸ਼ਤੇ ਸਾਰੇ ਹਦੋਂ ਵਧ ਪਿਆਰੇ।
ਆਪਣੇ ਆਪਣੇ ਮਤਲਬ ਖਾਤਰ ਜਾਵਣ ਪੈ ਬਲਿਹਾਰੇ।
ਖੁਦਗਰਜ਼ੀ ਦੀ ਖਾਤਰ ਸਾਰੇ ਨਿਉਂ ਨਿਉਂ ਕਰਨ ਸਲਾਮਾਂ।
ਏਸ ਜਗਤ ਦੀ ਰੀਤ ਏਹੋ ਹੈ ਪੈਂਦਾ ਸੁਖ ਵਟਾਨਾਂ।
ਜੀ ਜੀ ਜੀ ਹਜ਼ੂਰੀ ਸਾਰੇ ਬੇਸ਼ਕ ਨਜ਼ਰੀਂ ਆਵਨ।
ਅੰਦਰੋਂ ਬਾਹਰੋਂ ਕਈ ਤਰਾਂ ਦੇ ਪਾ ਭੁਲੇਖੇ ਜਾਵਣ।
ਵਡੇ ਵਡੇ ਅਧਕ ਪਿਆਰੇ ਦੁਖ ਵਿਚ ਸਾਥ ਛੁਡਾਂਦੇ।
ਬੜੇ ਸਿਆਣੇ ਵੀ ਇਕ ਵੇਲੇ ਫਸਿਆ ਹੀ ਛੱਡ ਜਾਂਦੇ।
ਰਯਤ ਮੇਰੀ ਭਾਰਤ ਸਾਰੀ ਬੇਸ਼ਕ ਮਾਨ ਕਰਾਵੇ।
(ਅਕੂ) ਆਖ ਬੁਲਾਵਣ ਵਾਲੀ, ਹੁਣ ਨਾ ਨਜ਼ਰੀਂ ਆਵੇ।
ਸਭ ਤੋਂ ਠੰਢੀ ਛਾਂ ਪਿਆਰੀ ਇਕੋ ਨਜ਼ਰੀਂ ਆਵੇ।
'ਕਿਰਤੀ' ਧਨੀ ਗਰੀਬਾਂ ਦੀ ਮਾਂ ਸਭਨਾਂ ਦੇ ਮਨ ਭਾਵੇ।

# ਮਾਂ

ਕਿਸੇ ਮਾਂ ਨੂੰ ਦੇਂਵਦੇ ਮਾਨ ਲੋਕੀਂ,
ਪੁਤਰ ਜੰਮਿਆ ਚਤਰ ਸੁਜਾਨ ਜੇਕਰ।
ਕਿਸੇ ਮਾਂ ਨੂੰ ਕਰਨ ਬਦਨਾਮ ਲੋਕੀਂ,
ਪੁਤਰ ਜੰਮਿਆ ਕਿਤੇ ਬਦਨਾਮ ਜੇਕਰ।
ਕਿਸੇ ਮਾਂ ਨੂੰ ਪਏ ਵਡਿਆਣ ਲੋਕੀਂ,
ਪੁਤਰ ਜੰਮਿਆ ਸੂਰ ਬਲਵਾਨ ਜੇਕਰ।
ਕਿਸੇ ਮਾਂ ਨੂੰ ਢੀਠ ਕਰਾਣ 'ਕਿਰਤੀ',
ਪੁਤਰ ਜੰਮ ਪਿਆ ਬੇਈਮਾਨ ਜੇਕਰ

ਕਿਸੇ ਦੇ ਕਾਕੇ ਲਾਣ ਪਚਾਕੇ, ਕਿਸੇ ਦੇ ਕਟਣ ਫਾਕੇ।
ਕਿਸੇ ਦੇ ਕਾਕੇ ਲੈਣ ਪਟਾਕੇ, ਕਿਸੇ ਦੇ ਖਾਣ ਚਟਾਕੇ।
ਕਿਸੇ ਦੇ ਕਾਕੇ ਪਾਨ ਪੁਸ਼ਾਕੇ, ਕਿਸੇ ਦੇ ਸੌ ਸੌ ਟਾਕੇ।
ਕਿਸੇ ਦੇ ਕਾਕੇ ਸੋਹਣੇ ਬਾਂਕੇ, ਕਿਸੇ ਦੇ ਆਕੇ ਬਾਕੇ।
ਕਿਸੇ ਦੇ ਕਾਕੇ ਲਾਣ ਗਟਾਕੇ, ਕਿਸੇ ਦੇ ਰਹਿਣ ਕੜਾਕੇ।
ਕਿਸੇ ਦੇ ਕਾਕੇ ਖੁਸ਼ੀ ਖਵਾ ਕੇ, ਕਿਸੇ ਦੇ ਖੁਸ਼ੀ ਗਵਾ ਕੇ।
ਕਿਸੇ ਦੇ ਕਾਕੇ ਖਾਣ ਛੁਪਾ ਕੇ, ਕਿਸੇ ਦੇ ਵੰਡ ਵੰਡਾ ਕੇ।
ਕਿਸੇ ਦੇ ਕਾਕੇ ਲੈਣ ਚੁਰਾ ਕੇ, 'ਕਿਰਤੀ' ਖਾਣ ਕਮਾ ਕੇ।
ਜੇਕਰ ਪੁਤਰ ਚੰਗਾ ਹੋਸੀ, ਜੋੜ ਲਏਗਾ ਮਾਇਆ।
ਜੇਕਰ ਪੁਤਰ ਭੈੜਾ ਹੋਸੀ, ਰੋਹੜ ਦਏਗਾ ਮਾਇਆ।
ਤਾਂ ਤੇ ਪੁਤਰ ਖਾਤਰ ਮਾਇਆ ਦੀ ਕੀ ਚਿੰਤਾ ਤੈਨੂੰ,
'ਕਿਰਤੀ'ਆਪਣੀ ਭਲੀ ਨਿਭਾ ਕੇ,ਸਮਝੀਂ ਸਭ ਕਮਾਇਆ।

ਧੀਆਂ

ਜਿਨ੍ਹਾਂ ਘਰ ਧੀਆਂ ਨੇ, ਉਹ ਕਰਮਾਂ ਵਾਲੇ ਨੇ।
ਦਾਨੇ, ਜਗ ਆਂਹਦੇ ਨੇ, ਘਰ ਨੂੰ ਪ੍ਰਨਾਲੇ ਨੇ।
ਜਿਥੇ ਪਰਨਾਲਾ ਏ, ਕੋਠਾ ਨਾ ਢਹਿੰਦਾ ਏ।
ਪਰਨਾਲੇ ਬਾਝੋਂ ਤਾਂ, ਸਦਾ ਖਤਰਾ ਰਹਿੰਦਾ ਏ।
ਨੂੰਹ ਤਾਂ ਲੈ ਆਵਣ, ਘਰ ਤੋਂ ਨਾ ਟੋਰਨ ਜੋ।
'ਕਿਰਤੀ' ਹੰਕਾਰੀ ਹੋ, ਦੁਖਾਂ ਸੰਗ ਜੋੜਨ ਜੋ।
ਲੋਕੀਂ ਧੀਆਂ ਜੰਮਨ ਉਤੇ, ਰੋਂਦੇ ਤੇ ਕੁਰਲਾਂਦੇ ਸੀ।
ਰੋਂਦੇ ਕੀਹ ਫੜ ਜੰਮਦੀਆਂ ਨੂੰ, ਹਥੋਂ ਦੇ ਮਰਵਾਂਦੇ ਸੀ।
ਕਿਉਂਕਿ ਡਰ ਸੀ ਪੁਤ ਬਗਾਨੇ ਦੇ, ਲੜ ਲਾਣਾ ਪੈਣਾ ਏ।
ਹਥੋਂ ਦੇ ਕੇ ਹਥ ਜੋੜਨੇ, ਸੀਸ ਝੁਕਾਣਾ ਪੈਣਾ ਏ।
ਪਤਾ ਨਹੀਂ ਫਿਰ ਕੇਹੜੀ ਗਲੇ,ਉਸ ਨੇ ਰਾਜ਼ੀ ਰਹਿਣਾ ਏ।
ਵਾਲ ਬਗਾਨੇ ਹਥ ਫੜਾਨੇ, ਖੋਹ ਛਡੇ ਕੀਹ ਕਹਿਣਾ ਏ।
'ਕਿਰਤੀ'ਗਲ ਗਰੀਬਾਂ ਦੀ ਕੀਹ,ਤੋਬਾ ਕੀਤੀ ਧਨੀਆਂ ਨੇ।
ਸਾਰ ਧੀਆਂ ਦੀ ਸੋਈ ਜਾਨਣ,ਜਨੀਆਂ ਜਿਨ੍ਹਾਂ ਬਨੀਆਂ ਨੇ।

# ਜਵਾਨੀ ਤੇ ਬੁਢਾਪਾ

ਜੋਬਨ ਦੀ ਮਸਤੀ ਦੇ ਅੰਦਰ ਟੁਰਦੀ ਇਕ ਮੁਟਿਆਰ ਸਵਾਨੀ।
ਕੁਝ ਨਾ ਸੁਝੇ, ਕੁਝ ਨਾ ਬੁਝੇ, ਹੋਈ ਮਸਤ ਦੀਵਾਨੀ।
ਨਜ਼ਰ ਪਈ ਇਕ ਬੁਢੀ ਮਾਈ, ਹੋਇਆ ਲਕ ਕਮਾਨੀ।
ਨਾਲ ਮਜ਼ਾਕ ਕਿਹਾ ਉਸ ਤਾਈਂ, ਡਾਢੀ ਭਰੀ ਗੁਮਾਨੀ।
'ਨੀ ਮਾਈ ਤੂੰ ਕੀਹ ਗਵਾਇਆ, ਲਭਦੀ ਫਿਰੇਂ ਹੈਰਾਨੀ?'
ਮਾਈ ਆਖੇ ਸੁਣ ਨੀ ਬਚੀ, ਤੂੰ ਨਾ ਸਕੇਂ ਪਛਾਨੀ।
ਜਿਸ ਨੇ ਤੈਨੂੰ ਮਸਤ ਕਰਾਇਆ, ਏਹ ਮਨੀਆਂ ਦੀ ਖ਼ਾਨੀ।
ਮੇਰੇ ਕੋਲ ਵੀ ਇਕ ਦਿਨ ਹੈਸੀ, ਜੋਬਨ ਭਰੀ ਜਵਾਨੀ।
ਲਭਦੀ ਹਾਂ ਪਰ ਲਭਦੀ ਨਹੀਂ, ਐਸੀ ਥਾਂ ਖੜਾਨੀ।
ਕੁੜੀ ਆਖਦੀ ਏਥੇ ਨਾਹੀਂ, ਜਿਥੋਂ ਚਾਹੇਂ ਲਭਾਨੀ।
ਮਿਟੀ ਦੇ ਵਿਚ ਕੰਮ ਕੀ ਉਸ ਦਾ, ਤੂੰ ਕਿਉਂ ਬਣੀ ਅੰਜਾਨੀ।
ਮਾਈ ਆਖੇ ਸੁਣ ਨੀ ਧੀਏ ਤੂੰ ਤੇ ਬੜੀ ਸਿਆਨੀ।
ਭਾ ਮਿਟੀ ਦੇ ਮੈਂ ਗਵਾਈ, ਮਿਟੀ ਵਿਚ ਮਲਾਨੀ।
ਤਾਂ ਮਿਟੀ ਨੂੰ ਪੁਛਦੀ ਫਿਰਦੀ, ਦਸੇ ਕੋਈ ਨਸ਼ਾਨੀ।
ਕੀਹ ਫਿਰ ਏਥੋਂ ਲਭ ਲਏਂਗੀ, ਕਰ ਕੁਝ ਹੋਸ਼ ਟਿਕਾਨੀ।
ਲਭਣ ਦੀ ਤੇ ਆਸ ਨਹੀਂ, ਪਰ ਪਹੁੰਚਾਂ ਓਸ ਟਕਾਨੀ।
ਜਿਥੇ ਮਿਟੀ ਵਿਚ ਮਿਲਾ ਕੇ, ਮੇਰੀ ਅਲਖ ਮੁਕਾਨੀ।
'ਕਿਰਤੀ' ਪਤਾ ਨਹੀਂ ਰਬ ਸੁਣਸੀ, ਕਦ ਏਹ ਦਰਦ ਕਹਾਨੀ।

# ਕਰਮਾਂ ਦੇ ਰੰਗ

ਪੁਤਰ ਉਹ ਜੋ ਪਿਤਾ ਪਤਾਮਾਂ ਵਾਂਗੂ ਝਟ ਲੰਘਾਏ।
ਸਪੁਤਰ ਉਹ ਜੋ ਪਿਤਾ ਪਤਾਮਾਂ ਨਾਲੋਂ ਸੋਭਾ ਪਾਏ।
ਕਪੁਤਰ ਉਹ ਜੋ ਪਿਤਾ ਪਤਾਮਾਂ ਤਾਈਂ ਦਾਗ਼ ਲਗਾਏ।
'ਕਿਰਤੀ' ਵਸ ਕਿਸੇ ਦੇ ਨਾਹੀਂ ਕਰਮਾਂ ਦਾ ਫਲ ਖਾਏ।

ਜਲੰਧਰ ਜੇਹਲ ਵਿਚ ਲਿਖੀ, ਇਖਲਾਕੀ ਕੈਦੀਆਂ ਦੇ ਪਛਤਾਵੇ

## ਜੇਹਲ ਤੇ ਬਾਹਰ

ਅੰਦਰ ਜੇਹਲ ਦੇ ਦੁਖੜੇ ਜਰਨ ਨਾਲੋਂ,
ਬਾਹਰ ਦੁਸ਼ਮਨਾਂ ਤੋਂ ਦੁਖ ਜਰਨ ਚੰਗਾ।
ਅੰਦਰ ਅਫਸਰਾਂ ਦੇ ਕੋਲੋਂ ਡਰਨ ਨਾਲੋਂ,
ਬਾਹਰ ਬੁਰੇ ਗੁਨਾਹ ਤੋਂ ਡਰਨ ਚੰਗਾ।
ਅੰਦਰ ਸਖਤ ਮੁਸ਼ੱਕਤਾਂ ਕਰਨ ਨਾਲੋਂ,
ਬਾਹਰ ਸਖਤ ਮਜ਼ੂਰੀਆਂ ਕਰਨ ਚੰਗਾ।
ਅੰਦਰ ਮੁਫਤ ਦੀਆਂ ਚੱਟੀਆਂ ਭਰਨ ਨਾਲੋਂ,
ਬਾਹਰ ਧਰਮ ਦੇ ਡੰਨ ਨੂੰ ਭਰਨ ਚੰਗਾ।
ਅੰਦਰ ਵਿਚ ਕਲੇਸ਼ ਦੇ ਸੜਨ ਨਾਲੋਂ,
ਬਾਹਰ ਬੋਲ ਸਹਾਰ ਕੇ ਸੜਨ ਚੰਗਾ।
ਅੰਦਰ ਨਾਲ ਮੁਸੀਬਤਾਂ ਮਰਨ ਨਾਲੋਂ,
ਬਾਹਰ ਦੇਸ ਖਾਤਰ 'ਕਿਰਤੀ' ਮਰਨ ਚੰਗਾ।

## ਕੁਦਰਤ ਦੀ ਖੇਡ

ਨਦੀ ਕਿਨਾਰੇ ਬਾਰਾਂ ਸਿੰਗਾ, ਪੀਨ ਆ ਗਿਆ ਪਾਣੀ।
ਮਗਰ ਸ਼ਿਕਾਰੀ, ਲਗਾ ਉਸਦੇ ਮਾਰੇ ਤੀਰ ਨਸ਼ਾਨੀ।
ਮਛਲੀ, ਆਪਣੀ ਮਸਤੀ ਦੇ ਵਿਚ ਵਤੇ ਆਪ ਮੁਹਾਨੀ।
ਇੱਲ, ਅਕਾਸ਼ੋਂ ਝਪਟ ਮਾਰਕੇ ਫੜਕੇ ਉਤਾਂਹ ਉਡਾਨੀ।
ਫਸੀ ਅਚਾਨਕ ਸਿੰਙਾਂ ਦੇ ਵਿਚ ਓਥੇ ਜਾਨ ਗਵਾਨੀ।
ਤਿੰਨੇ ਮਰ ਗੇ ਇਕੋ ਜਗਾਹ ਐਸੀ ਕਲਾ ਭਵਾਨੀ।
ਜਲ, ਥਲ, ਅਤੇ ਅਕਾਸ਼ਾਂ ਵਿਚੋਂ ਫੜ ਫੜ ਮੇਲ ਮਲਾਨੀ।
'ਕਿਰਤੀ' ਚਤਰ ਸਿਆਣੀ ਡਿਠੀ ਏਹ ਹੈ ਕੁਦਰਤ ਰਾਣੀ।

# *ਜੇਹਲ ਦੇ ਦੁਖ

ਜਦੋਂ ਬੰਦਿਆਂ ਦੀ ਮਾਰੀ ਮਤ ਜਾਂਦੀ,
ਭੈੜੇ ਦਿਨਾਂ ਦੇ ਗੇੜ ਪਲਟ ਦੇ ਨੇ।
ਨਿਕੀ ਗਲ ਤੋਂ ਖੇਡ ਵਗਾੜ ਲੈਂਦੇ,
ਇਕ ਦੂਸਰੇ ਦੇ ਸਿਰ ਫਟ ਦੇ ਨੇ।
ਪਤਾ ਲਗਦਾ ਕੀਤਿਆਂ ਕਾਰਿਆਂ ਦਾ,
ਜਦੋਂ ਜੇਹਲ ਅੰਦਰ ਫੜ ਕੇ ਸਟ ਦੇ ਨੇ।
ਦਿਨ ਮੁਕਦੇ ਨਾ ਰਾਤੀਂ ਨੀਂਦ ਆਵੇ,
ਨਾਲ ਹੌਕਿਆਂ ਦੇ ਦਿਲ ਘਟ ਦੇ ਨੇ।
ਵੇਲੇ ਯਾਦ ਆਵਨ ਫੇਰ ਸੁਖਾਂ ਵਾਲੇ,
ਮੁੰਝਾਂ ਕੁਟ ਦੇ ਤੇ ਵਾਨ ਵਟ ਦੇ ਨੇ।
ਘਰੀਂ ਕੋਈ ਨਾ ਚੀਜ਼ ਪਸੰਦ ਆਵੇ,
ਫੜ ਕੇ ਔਰਤਾਂ ਦੀ ਗੁਤ ਪਟ ਦੇ ਨੇ।
ਛਜ ਛਜ ਜੇਡੇ ਫੁਲਕੇ ਪੈਣ ਖਾਣੇ,
ਸਿਧੇ ਤੀਰ ਹੁੰਦੇ ਦਿਨ ਕੱਟ ਦੇ ਨੇ।
ਛੋਲੇ ਚਬਦੇ ਤੇ ਨਾਨੀ ਯਾਦ ਆਵੇ,
ਬਾਟੇ ਲੋਹੇ ਵਾਲੇ ਜਦੋਂ ਚੱਟ ਦੇ ਨੇ।
ਖਟਮਲ ਕੰਬਲਾਂ ਦੇ ਵਿਚੋਂ ਡੰਗ ਮਾਰਨ,
ਖੂਨ ਚੂਸ ਲੈਂਦੇ ਨਾਲ ਝਟ ਦੇ ਨੇ।
'ਕਿਰਤੀ' ਕੋਈ ਭਾਗਾਂ ਵਾਲੇ ਸਬਕ ਲੈਂਦੇ,
ਕੰਮਾਂ ਭੈੜਿਆਂ ਦੇ ਉਤੋਂ ਹਟ ਦੇ ਨੇ।

————

*ਯੋਹਲ ਜੇਹਲ ਵਿਚ ਇਖਲਾਕੀ ਕੈਦੀਆਂ ਨੂੰ ਵੇਖ ਕੇ ਲਿਖੀ।

ਕਿਥੇ ਗਿਆ ਸਮਾਂ ਉਹ ਜਦ ਸੀ ਧਰਮ ਸ਼ਰਮ ਜਗ ਅੰਦਰ।
ਹਿੰਦੁਸਤਾਨੀ ਦੇਵੀ ਦਾ ਏਹ ਸੋਹਣਾ ਭਾਰਤ ਮੰਦਰ।
ਸੋਲਾਂ ਕਰਨ ਸ਼ਿੰਗਾਰ ਘਰਾਂ ਵਿਚ ਨਹੀਂ ਸੀ ਹੁਸਨ ਹੁਦਾਰਾ।
ਆਪਣੇ ਜੀਵਨ ਨਾਲੋਂ ਹੈਸੀ ਬਹੁਤਾ ਧਰਮ ਪਿਆਰਾ।
ਜਾਵਨ ਧਰਮ ਸਥਾਨਾਂ ਅੰਦਰ ਸਾਦੇ ਬਸਤਰ ਪਾਕੇ।
ਸੁਚਾ ਸਾਫ ਪਵਿਤਰ ਮਸਤਕ ਲਾਵਨ ਚਰਨੀ ਜਾਕੇ।
ਵਾਂਗ ਭਰਾਵਾਂ ਸਮਝ ਆਪਣੇ ਬੈਠੇ ਵੀਰ ਪਿਆਰੇ।
ਨੀਵੀਂ ਨਜ਼ਰਾਂ ਅਖੀਂ ਸ਼ਰਮਾਂ ਸੰਗਤ ਤੋਂ ਬਲਿਹਾਟੇ।
ਮਾਨੋਂ ਦੇਵਤਿਆਂ ਦੇ ਵਾਂਗਰ ਹਰ ਇਕ ਸੀਸ ਨਿਵਾਂਦਾ।
ਭੁਲ ਭੁਲੇਖੇ ਮੈਲੀਆਂ ਅਖਾਂ ਕੋਈ ਨਾ ਕਿਸੇ ਤਕਾਂਦਾ।
ਮਾਵਾਂ ਵਾਂਗਰ ਬਚਿਆਂ ਤਾਈਂ ਦਸਨ ਕਰਨੀ ਸੇਵਾ।
ਤਾਂ ਸੀ ਧਰਮ ਸਥਾਨਾਂ ਉਤੇ ਮਿਲਦਾ ਹਰ ਇਕ ਮੇਵਾ।
ਮਨ ਦੀ ਮੈਲ ਹਟਾਵਨ ਜਾਕੇ ਹਥੀਂ ਬਹੁਕਰ ਦਿਸੇ।
'ਕਿਰਤੀ' ਜੁਗਤ ਸਿਖਾਨੀ ਸੋਹਣੀ ਸੀ ਭੈਣਾਂ ਦੇ ਹਿਸੇ।

## ਮਸੂਮ ਬਚਾ (ਫੁਲ)

ਫੁਲੋਂ ਵਧ ਪਿਆਰਾ ਸੀ ਤੇ ਸੁੰਦਰ ਵੀ ਫੁਲ ਜਿਹਾ।
ਜੋ ਵੇਖੇ ਡਾਢਾ ਖੁਸ਼ ਹੋਵੇ ਪਰ ਏਹ ਸਮਾਂ ਨਾ ਰਿਹਾ।

## ਕੁਆਰ ਵਸਥਾ (ਪੰਛੀ)

ਪੰਛੀ ਸੀ ਬਿਨ ਪੁਛਣ ਦੇ ਹੀ ਜਹਾਂ ਚਾਹਵੇ ਤਹਾਂ ਜਾਵੇ।
ਫਸਕੇ ਜ਼ੁਲਫ ਜਾਲ ਵਿਚ ਮੂਰਖ ਏਹ ਵੀ ਸਮਾਂ ਗਵਾਵੇ।

## ਜਵਾਨੀ ਮਸਤਾਨੀ (ਢੋਰ)

ਦੋ ਲਤਾ ਸੀ ਪੰਛੀ ਹੁਣ ਏਹ ਚਾਰ ਲਤਾ ਪਸ਼ੂ ਹੋਇਆ।
ਢੋਰਾਂ ਤੋਂ ਵਧ ਭਾਰ ਢੋਂਵਦਾ ਸਿਰ ਫਿਸਿਆ ਤਾਂ ਰੋਇਆ।

## ਬੁਢਾਪਾ (ਕੰਨਕੋਲ) ਕੰਨ ਖਜੂਰਾ

ਕੰਨ ਖਜੂਰੇ ਵਾਂਗ ਬਣਿਆ ਤਾਂ ਕੰਨ ਮੂਰਖ ਦੇ ਖੁਲੇ।
ਲੁਕ ਲੁਕ ਕੇ ਦਿਨ ਕਟੇ 'ਕਿਰਤੀ' ਕੁਲ ਚਲਿਤ੍ਰ ਭੂਲੇ।

# ਲੈਟਰ-ਬਕਸ ਦੀ ਲਾਲੀ

ਲੈਟਰ-ਬਕਸਾ ਦਸ ਭਰਾਵਾ, ਤੂੰ ਕੀ ਕਰਮ ਕਮਾਇਆ।
ਮੋਟਾ, ਤਾਜ਼ਾ, ਲਾਲ, ਬੁਝਕੜ, ਚਿਭੜ ਮੂੰਹ ਬਣਾਇਆ।
ਤੈਥੋਂ ਕੋਈ ਨਾ ਮੰਗਣ ਆਵੇ, ਜੋ ਆਵੇ ਮੂੰਹ ਪਾਵੇ।
ਤੇਰੇ ਪੇਟ ਚਿ ਜੋ ਜੋ ਪੈਂਦਾ, ਸਾਰਾ ਹੀ ਪਚ ਜਾਵੇ।
ਹੱਸ ਬੋਲਿਆ ਅਗੋਂ ਡਾਢਾ, ਸੁਣ ਮੈਂ ਗਲ ਸੁਣਾਵਾਂ।
ਤੇਰੇ ਦਿਲ ਦਾ ਸਾੜ ਹੁਣੇ ਮੈਂ ਸਾਰਾ ਦੂਰ ਕਰਾਵਾਂ।
ਮੈਂ ਨਹੀਂ ਖਾਂਦਾ ਲਾਲ ਟੁਮਾਟਰ, ਨਾ ਹੀ ਦੁਧ ਮਲਾਈਆਂ।
ਉਲਟੇ ਸੁਕੇ ਕਾਗਜ਼ ਲਿਖ ਕੇ, ਲੋਕਾਂ ਚਿੱਠੀਆਂ ਪਾਈਆਂ।
ਪਰ ਮੈਂ ਲਾਲੋ ਲਾਲ ਹੋਂਵਦਾ, ਜਾਂ ਚਿੱਠੀ ਕੋਈ ਪਾਵੇ।
ਕਿਉਂਕਿ ਇਕ ਵਾਰ ਤਾਂ ਮੈਨੂੰ ਨਾਲ ਪਿਆਰ ਤਕਾਵੇ।
ਜੇ ਕੋਈ ਸਾਹੇ ਚਿੱਠੀ ਲਿਖ ਕੇ ਕੇਸਰ ਚਾ ਛੜਕਾਵੇ।
ਉਸ ਦੀ ਲਾਲੀ ਖੁਸ਼ੀ ਭਰੀ, ਉਹ ਮੈਨੂੰ ਖੁਸ਼ੀ ਪੁਚਾਵੇ।
ਸਗਨਾਂ ਵਾਲੇ ਸਾਲੂ ਦਾ ਜਾਂ ਮਹਿੰਦੀ ਦੇ ਰੰਗ ਵਾਂਗੂੰ।
ਟਪਕ, ਟਪਕ ਕੇ ਪੈਣ ਉਛਾਲੇ ਮੇਰੇ ਹੋ, ਹੋ ਲਾਗੂ।
ਅੰਦਰ ਉਸਦਾ ਖਿੜ ਖਿੜ ਪੈਂਦਾ ਮਿਤਰ ਨੂੰ ਜਾਂ ਪਾਵੇ।
ਉਹ ਭੀ ਲਾਲ ਖੁਸ਼ੀ ਵਿਚ ਹੋ ਕੇ ਆ ਮੈਨੂੰ ਹੱਥ ਲਾਵੇ।
ਚਿਠੀ ਨਿਰੀ ਮੁਹਬਤ ਵਾਲੀ ਲਿਖੀ ਮੁਜ਼ਾਖਾਂ ਵਾਲੀ।
ਢਿਡ ਮੇਰੇ ਵਿਚ ਭੜਥੂ ਪਾਂਦੀ ਰਾਣੀ ਖਾਂ ਦੀ ਸਾਲੀ।
ਪਰ ਕੋਈ ਜੇਕਰ ਗੁਸੇ ਦੇ ਵਿਚ ਨੋਟਿਸ ਲਿਖ ਲਿਆਵੇ।
ਅੰਦਰੋਂ ਬਾਹਰੋਂ ਲਾਲੀ ਉਸ ਦੀ ਮੈਨੂੰ ਚੜ੍ਹਦੀ ਜਾਵੇ।
ਜਾਂ ਕੋਈ ਸੜਿਆ ਬਲਿਆ ਬੰਦਾ ਨਿਰੀ ਬਰੰਗ ਚਾ ਪਾਵੇ।
ਉਹ ਤਾਂ ਮੈਨੂੰ ਹੋਰ ਭੀ ਡਾਢੀ ਘੁੰਡੀ ਵਿਚ ਫਸਾਵੇ।
ਕੋਈ ਕਰੋਧੀ ਲਿਖਦਾ ਲਿਖਦਾ ਕਈ ਵਾਰ ਘਬਰਾਂਦਾ।
ਗੁਸੇ ਦੇ ਵਿਚ ਸੜਦੇ ਦਾ ਸਿਰ ਚੱਕਰ ਖਾ ਖਾ ਜਾਂਦਾ।

ਅੱਖਾਂ ਲਾਲ ਅਗ ਬਰਸਾਵਣ ਕਲਮ ਥਿੜਕਦੀ ਜਾਵੇ।
ਅੰਦਰੋਂ ਬਾਹਰੋਂ ਲਾਲ ਹੋਇ ਕੇ ਲਿਖ ਲਿਖ ਧਰਦਾ ਜਾਵੇ।
ਸਾਰਾ ਗੁਸਾ ਕਠਾ ਕਰਕੇ ਲਿਖ ਚਿਠੀ ਵਿਚ ਧਰਿਆ।
ਮਾਨੋਂ ਜ਼ਹਿਰ ਪਿਆਲਾ ਉਸ ਨੇ ਵਿਚ ਹਥਾਂ ਦੇ ਫੜਿਆ।
ਜਦ ਓਹ ਚਿਠੀ ਮੂੰਹ ਮੇਰੇ ਵਿਚ ਆ ਗੁਸੇ ਚਿ ਪਾਵੇ।
ਉਹ ਲਾਲੀ ਫਿਰ ਦਸ ਖਾਂ ਮੈਨੂੰ ਕਿਉਂ ਨਾ ਲਾਲ ਕਰਾਵੇ।
ਜੇ ਕੋਈ ਕਿਤੇ ਵਧਾਈ ਘਲੇ, ਉਹ ਭੀ ਮਨ ਦੀ ਲਾਲੀ।
ਜੇ ਕੋਈ ਦੇ ਉਲਾਮ੍ਹੇ ਘਲੇ ਉਹ ਭੀ ਮਨ ਦੀ ਲਾਲੀ।
ਜੇ ਕੋਈ ਸੜਿਆ ਹਿਜਰ ਵਿਛੋੜੇ ਫੜ ਕੇ ਕਲਮ ਦੁਵਾਤੀ।
ਲੋ ਦੀਵੇ ਦੀ ਬਲੇ ਬਹਿ ਕੇ ਲਿਖੇ ਧੜਕਦੀ ਛਾਤੀ।
ਖ਼ੂਨ ਜਿਗਰ ਦੀ ਲਾਲ ਸਿਆਹੀ ਮੇਹਣੇ ਅਤੇ ਹਿਨੋਰੇ।
ਰੋ ਰੋ ਲਾਲ ਅੱਖਾਂ ਦਾ ਲਿਖਿਆ ਲਿਖ ਸਜਣਾਂ ਵਲ ਟੋਰੇ।
ਮਰੇ ਪਿਆਰਾ ਰੋਵੇ ਕੋਈ ਛਾਤੀ ਲਾਲ ਕਰਾਂਦਾ।
ਸਿਰ ਮੂੰਹ ਪਿਟ ਪਿਟ ਲਾਲ ਕਰੇ ਤੇ ਅਖੋਂ ਲਹੂ ਵਸਾਂਦਾ।
ਹਾਸਾ ਹਸੇ ਨਾਲ ਨਸੀਬਾਂ ਮਰਨਾ ਸਭ ਨੇ ਹੋਇਆ।
ਹੋਣ ਹਾਰ ਤੇ ਟਲਣਾ ਨਾਹੀਂ ਇਸ ਹਿਤ ਸਭ ਜਗ ਰੋਇਆ।
ਰੋਣ ਧੋਣ ਦੀਆਂ ਚਿਠੀਆਂ ਲੈ ਲੈ ਬਹੁਤੇ ਆਣ ਖਲੋਂਦੇ।
ਨਾਲੇ ਪਾਂਦੇ ਚਿਠੀ ਏਧਰ ਉਤੋਂ ਸਾਹਵੇਂ ਰੋਂਦੇ।
ਏਦੂੰ ਵੇਹਲ ਨਾ ਮਿਲਦੀ ਮੈਨੂੰ ਏਹ ਡਾਢੀ ਮਜਬੂਰੀ।
ਮੂੰਹ ਮੇਰਾ ਹੈ ਟਡਿਆ ਰਹਿੰਦਾ ਰੋਂਦੂ ਵਾਂਗ ਜ਼ਰੂਰੀ।
ਸਭੇ ਚਿੱਠੀਆਂ ਰਲ ਮਿਲ ਮੇਰੇ ਅੰਦਰ ਭੜਥੂ ਪਾਵਨ।
ਦਸ "ਕਿਰਤੀ" ਫਿਰ ਕਿਉਂ ਨਾ ਮੈਨੂੰ ਲਾਲੋ ਲਾਲ ਬਣਾਵਨ।

———

# ਨਨਕਾਣੇ ਦੀ ਯਾਦ

ਭੁਲ ਨਾ ਸਕਣ ਦੇਸ਼ ਮੇਰੇ ਦੀਆਂ, ਸੋਹਣੀਆਂ ਮੌਜ ਬਹਾਰਾਂ।
ਭੁਲ ਨਾ ਸਕਣ ਗਲੀਆਂ ਕੂਚੇ, ਖੇਡੇ ਸਾਂ ਸੰਗ ਯਾਰਾਂ।
ਭੁਲ ਨਾ ਸਕਣ ਦੁਖ ਉਠਾ ਕੇ, ਅਸਾਂ ਵਸਾਈਆਂ ਬਾਰਾਂ।
ਭੁਲ ਨਾ ਸਕਣ ਚੀਕ ਚਿਹਾੜੇ ਤੇ ਕੁਰਲਾਂਦੀਆਂ ਨਾਰਾਂ।
ਸਮਾਂ ਪਾ ਕੇ ਭੁਲ ਜਾਣ ਤਾਂ, ਪਤਾ ਨਹੀਂ ਕੀ ਜਾਣਾ।
ਪਰ 'ਕਿਰਤੀ' ਨੂੰ ਕਦੇ ਨਾ ਭੁਲੇ, ਹੇ ਸਤਿਗੁਰ ਨਨਕਾਣਾ।
ਭੁਲ ਚਲੀਆਂ ਗਊਆਂ ਮੱਝਾਂ, ਡਿਠਾ ਨਹੀਂ ਲਵੇਰਾ।
ਬਚੇ ਤਰਸਣ ਲੱਸੀ ਬਾਝੋਂ, ਹੁੰਦਾ ਦੁਖ ਘਨੇਰਾ।
ਰੁਖੀ ਰੋਟੀ ਖਾ ਕੇ ਵੀ ਕੁਝ, ਕਰ ਲੈਸਾ ਮੈਂ ਜੇਰਾ।
ਪਰ ਜੇ ਭੁਲਾਂ ਮਾਲ ਸਾਹਿਬ, ਤਾਂ ਜਲ ਜਾਸੀ ਦਿਲ ਮੇਰਾ।
ਟਾਗੂੰ ਸਾਹਿਬੋਂ ਹੇ ਗੁਰੂ ਨਾਨਕ, ਵਾਜਾਂ ਮਾਰ ਬੁਲਾਣਾ।
ਭੁਲ ਨਾ ਜਾਏ ਕਿਧਰੇ 'ਕਿਰਤੀ' ਤੇਰਾ ਉਹ ਨਨਕਾਣਾ।
ਡਰ ਹੈ ਕਿਧਰੇ ਕੋਈ ਸਿਆਣਾ, ਮੈਨੂੰ ਚਾ ਭੁਲਾਏ।
ਪੱਟੀ ਸਾਹਿਬੋਂ ਚਿੱਤ ਹਟਾ ਕੇ, ਆਪਣੀ ਪੱਟੀ ਲਾਏ।
ਗੁਰਬਾਣੀ ਦੀ ਥਾਂਵੇਂ ਕਿਧਰੇ, ਉਲਟੇ ਸਬਕ ਪੜ੍ਹਾਏ।
ਲੀਲ੍ਹਾ ਬਾਲ ਗੁਰੂ ਨਾਨਕ ਦੀ, ਮਨ 'ਚੋਂ ਕਢਨਾ ਚਾਹੇ।
ਮੰਨਦਾ ਨਹੀਂ ਮੈਂ ਹੋ ਜਾਵਾਂਗਾ, ਏਡਾ ਮੂੜ੍ਹ ਅੰਜਾਣਾ।
'ਕਿਰਤੀ' ਫਿਰ ਵੀ ਬਖਸ਼ ਲਿਆ ਜੇ, ਭੁਲੇ ਨਾ ਨਨਕਾਣਾ।
ਤੁਸਾਂ ਕਿਆਰੇ ਸਾਹਿਬੋਂ ਸਤਿਗੁਰ, ਸੋਹਣੇ ਰਾਹ ਦਿਖਾਏ।
ਸਪਾਂ ਕੋਲੋਂ ਛਾਂ ਕਰਾ ਕੇ, ਮੇਰੇ ਸਭ ਡਰ ਲਾਹੇ।
ਸਪਾਂ ਦੇ ਵਿਚ ਵਸਾਂ ਤਾਂ ਵੀ, ਦਿਲ ਨਾ ਹੀ ਘਬਰਾਏ।
ਨਾ ਮੈਂ ਕਿਸੇ ਡਰਾਵਾਂ ਪਹਿਲਾਂ ਨਾ ਕੋ ਮੋਹਿ ਡਰਾਏ।
ਤਾਂ ਤੇ ਸਤਿਗੁਰ ਕਿਰਪਾ ਕਰਨੀ, ਦਿਲ ਤੋਂ ਨਹੀਂ ਭੁਲਾਣਾ।
ਮੈਂ ਨਾ ਭੁਲਾਂ ਭੁਲ ਭੁਲੇਖੇ, 'ਕਿਰਤੀ' ਉਹ ਨਨਕਾਣਾ।

ਬੇਸ਼ੱਕ ਰਿਸ਼ਵਤ ਖੋਰੀ ਦਾ ਹੈ, ਹੋਇਆ ਜ਼ੋਰ ਚੁਫੇਰੇ।
ਬੇਸ਼ੱਕ ਚੋਰ ਬਜ਼ਾਰੀ ਦਾ ਵੀ, ਪੈਂਦਾ ਸ਼ੋਰ ਚੁਫੇਰੇ।
ਬੇਸ਼ੱਕ ਚਾਨਣ ਕਿਤੇ ਨਾ ਦਿਸੇ, ਹੋਇਆ ਘੋਰ ਚੁਫੇਰੇ।
ਬੇਸ਼ੱਕ ਸਚਾ ਵਿਰਲਾ ਕੋਈ, ਦਿਸਣ ਚੋਰ ਚੁਫੇਰੇ।
ਫਿਰ ਵੀ ਚਾਹਵਾਂ ਸਚੇ-ਸੌਦੇ ਦਾ, ਮੁੜ ਦਰਸ਼ਨ ਪਾਣਾ।
ਇਸੇ ਖਾਤਰ ਚਾਹਵਾਂ 'ਕਿਰਤੀ', ਗੁਰ ਭੁਲੇ ਨਾ ਨਨਕਾਣਾ।

———

## ਇਹ ਦੁਨੀਆਂ ਚੀਕ ਚਿਹਾੜਾ ਏ

ਦਿਲ ਕਰਦਾ ਕਿਤੇ ਅਜ਼ਾਦੀ ਦਾ ਜੀਵਨ ਹੀ ਨਿਰਾ ਗੁਜ਼ਾਰਾਂ ਮੈਂ।
ਕੋਈ ਦੁਸ਼ਮਨ ਦੋਖੀ ਦਿਸੇ ਨਾ ਮਾਣਾਂ ਪਿਆ ਮੌਜ ਬਹਾਰਾਂ ਮੈਂ।
ਪਰ ਹੁੰਦਾ ਇਸ ਤੋਂ ਉਲਟਾ ਏ ਤੇ ਦਿਸਦਾ ਨਿਰਾ ਪਵਾੜਾ ਏ।
ਇਸ ਦੁਨੀਆਂ ਅੰਦਰ ਸਾਰੀ ਦੇ ਡਾਢਾ ਹੀ ਚੀਕ ਚਿਹਾੜਾ ਏ।
ਕਿਤੇ ਝੂਠਾ ਹਸਣਾ ਪੈਂਦਾ ਏ, ਕਿਤੇ ਝੂਠਾ ਰੋਣਾ ਪੈਂਦਾ ਏ।
ਕਿਤੇ ਝੂਠਾ ਨਿਰੀ ਖੁਸ਼ਾਮਦ ਦਾ, ਨੀਵਾਂ ਵੀ ਹੋਣਾ ਪੈਂਦਾ ਏ।
ਦਿਲ ਕਰੇ ਚਾਹੇ ਨਾ ਕਰਨੇ ਨੂੰ ਉਲਟਾ ਹੀ ਏਹ ਅਖਾੜਾ ਏ।
ਢਹਿ ਢਹਿਕੇ ਫਿਰ ਭੀ ਮੁੜਨਾ ਨਾ, ਏਹ ਦੁਨੀਆ ਚੀਕ ਚਿਹਾੜਾ ਏ।
ਕਿਤੇ ਝੂਠੀ ਨਿਰੀ ਮੁਹੱਬਤ ਦੀ ਝਲਕੀ ਭੀ ਪਵੇ ਵਖਾਣੀ ਏ।
ਕਿਤੇ ਝੂਠੀ ਹੀ ਹਮਦਰਦੀ ਦੀ ਗਲ ਪੈਂਦੀ ਪਈ ਸੁਨਾਣੀ ਏ।
ਮਨ ਕੁਝ ਹੋਣਾ ਮੂੰਹ ਕੁਝ ਹੋਣਾ ਬਣਿਆ ਸੂਲਾਂ ਦਾ ਵਾੜਾ ਏ।
ਕਿਸ ਤਾਈਂ ਆਖ ਸੁਨਾਣਾ ਏ, ਏਹ ਡਾਢਾ ਚੀਕ ਚਿਹਾੜਾ ਏ।
ਜੇ ਪਾਪੀ ਮੌਜਾਂ ਕਰਦੇ ਨੇ ਓਹ ਰਬ ਕੋਲੋਂ ਨਾ ਡਰਦੇ ਨੇ।
ਜੇ ਧਰਮੀ ਸਜਦੇ ਕਰਦੇ ਨੇ ਪੈ ਕਈ ਸਖਤੀਆਂ ਜਰਦੇ ਨੇ।
ਟਪਲੇ ਪੈ ਥਾਂ ਥਾਂ ਲਗਦੇ ਨੇ, ਏਹ ਭੀ ਨਾ ਮਿਟਦਾ ਸਾੜਾ ਏ।
'ਕਿਰਤੀ' ਏਹ ਖੇਡ ਅਲਾਹੀ ਏ, ਪਰ ਡਾਢਾ ਚੀਕ ਚਿਹਾੜਾ ਏ।

# ਗ੍ਰਹਿਸਤ ਪ੍ਰਧਾਨ ਹੈ

ਕਰਤੇ ਦੀ ਕੁਦਰਤ ਨੇ ਏਹ ਖੇਲ ਬਣਾਇਆ ਏ।
ਰਸਮਾਂ ਦੀਆਂ ਰਸੀਆਂ ਪਾ ਜਗ ਧੰਦੇ ਲਾਇਆ ਏ।
ਕੋਈ ਮਾਤਾ ਬਣ ਆਈ ਕੋਈ ਪਿਤਾ ਸਦਾਂਦਾ ਏ।
ਕੋਈ ਵੀਰ ਪਿਆਰਾ ਬਣ ਪਿਆ ਲਾਡ ਲਡਾਂਦਾ ਏ।
ਇਸ ਖੇਡੇ ਲਾਣ ਲਈ ਇਕ ਕਾਜ ਰਚਾਇਆ ਏ।
ਸੋਹਣੇ ਜਹੇ ਫਰਜ਼ਾਂ ਦਾ ਕੁਝ ਭਾਰ ਚੁਕਾਇਆ ਏ।
ਬੇਸ਼ਕ ਕੋਈ ਦਾਨਾ ਏ, ਪਰ ਫੇਰ ਅੰਞਾਣਾ ਏ।
ਏਹ ਰਸਤਾ ਐਸਾ ਹੈ ਜੋ ਬਹੁਤ ਪੁਰਾਣਾ ਏ।
ਲੋਕੀਂ ਭੀ ਟੁਰਦੇ ਨੇ ਗੁਰਮੁਖ ਵੀ ਟੁਰਦੇ ਨੇ।
ਪਰ ਸੌਖੇ ਰਹਿੰਦੇ ਨੇ ਜੋ ਰਲ ਕੇ ਟੁਰਦੇ ਨੇ।
ਓਹੀ ਜਗ ਦਾਨੇ ਨੇ, ਤੇ ਓਹੀ ਸਿਆਣੇ ਨੇ।
ਜੀਵਨ ਦੇ ਜਿਨ੍ਹਾਂ ਨੇ ਕੁਝ ਫਰਜ਼ ਪਛਾਣੇ ਨੇ।
ਸੇਵਾ ਹੀ ਜਾਦੂ ਏ, ਸੇਵਾ ਹੀ ਟੂਨੇ ਨੇ।
ਅਗੇ ਦਾ ਪਤਾ ਨਹੀਂ ਪਰ ਏਥੇ ਦੂਣੇ ਨੇ।
ਸੁਖ ਦੇਣਾ ਪੈਂਦਾ ਏ ਜੇਕਰ ਸੁਖ ਪਾਣਾ ਏ।
ਜਗ ਦੀ ਹੈ ਰੀਤ ਇਹੋ ਸੁਖ ਪਵੇ ਵਟਾਣਾ ਏ।
ਦੁਨੀਆਂ ਤੇ ਸੋਭਾ ਦਾ ਜੇ ਜੀਵਨ ਜੀਣਾ ਏ।
ਸਤਿਗੁਰ ਦੀ ਬਾਣੀ ਦਾ ਸਦ ਅੰਮ੍ਰਿਤ ਪੀਣਾ ਏ।
ਇਸ ਰਸਤੇ ਜਾਣ ਲਈ ਕੋਈ ਸਾਥ ਬਨਾਣਾ ਏ।
ਪਰ ਸਾਥ ਬਣਾ ਕੇ ਫਿਰ ਕੁਝ ਤੋੜ ਝੜਾਣਾ ਏ।
ਫੈਸ਼ਨ ਓਹ ਕਰਨਾ ਹੈ ਜ਼ੋ ਜਗ ਨੂੰ ਭਾਣਾ ਏ।
ਤੇ ਸਿਖ ਅਸੂਲਾਂ ਨੂੰ ਨਾ ਦਿਲੋਂ ਭੁਲਾਣਾ ਏ।
ਉਸ ਲੋਕ ਸੁਵਾਰ ਲਿਆ ਪਰਲੋਕ ਸਵਾਰ ਲਿਆ।
'ਕਿਰਤੀ' ਜਿਸ ਫਰਜ਼ਾਂ ਨੂੰ ਮਨ ਅੰਦਰ ਧਾਰ ਲਿਆ।

# ਰਫੂਜੀ ਦੇ ਸੁਪਨੇ

ਕਿਥੇ ਉਹ ਸੁਪਨੇ ਅਜ ਹੋ ਗਏ ਨੇ ਸੁਪਨੇ।
ਸੀ ਘਰ ਘਰ ਲਵੇਰਾ ਸਨ ਮਝਾਂ ਤੇ ਗਾਵਾਂ।
ਦੁਧਾਂ ਦੀ ਬਰਕਤ ਤੇ ਰੁਖਾਂ ਦੀਆਂ ਛਾਵਾਂ।
ਤੋਲਾ ਕੁ ਜਾ ਕੇ ਰੁਪਈਆ ਫੜਾਂਦੇ।
ਇਕ ਸੇਰ ਪਕਾ ਸੀ ਘਿਓ ਲੈ ਕੇ ਆਂਦੇ।
ਬਚੇ ਨੂੰ ਘੂਰੀ ਥਾਂ ਮਿਲਦੀ ਸੀ ਚੂਰੀ।
ਚੁੰਘਣ ਨੂੰ ਧਾਰਾਂ ਚਾ ਦੇਂਦੀ ਸੀ ਬੂਰੀ।
ਮਲਾਈਆਂ ਖਵਾਵਨ ਜਾ ਬਚਿਆਂ ਨੂੰ ਮਾਵਾਂ।
ਮੁਖੋਂ ਏਹ ਆਖਨ ਮੈਂ ਵਾਰੀ ਪਈ ਜਾਵਾਂ।
ਦੁਧਾਂ ਚਿ ਘਿਓਵਾਂ ਨੂੰ ਪਾਂਦੇ ਸਨ ਤਾ ਕੇ।
ਪੀਂਦੇ ਸਨ ਰੋਗੀ ਤਿਰਔੜਾਂ ਬਨਾਕੇ।
ਜੇਕਰ ਪਰਾਹੁਣਾ ਸੀ ਕਿਧਰੇ ਕੋਈ ਜਾਂਦਾ।
ਲੱਸੀ ਤੇ ਮੱਖਨ ਸੀ ਰਜ ਰਜ ਕੇ ਖਾਂਦਾ।
ਨੰਡਾ ਸੀ ਹੁੰਦਾ ਤੇ ਦੇਂਦਾ ਅਸੀਸਾਂ।
ਨਾ ਸੀ ਕੋਈ ਭਰਦਾ ਏਹ ਵੈਦਾਂ ਦੀਆਂ ਫੀਸਾਂ।
'ਕਿਰਤੀ' ਉਹ ਸੁਪਨੇ ਨਹੀਂ ਸੁਪਨੇ ਹੀ ਹੋਗੇ!
ਅਜ ਜੇ ਕੋਈ ਚਾਵਾਂ ਦੀ ਕਰਦਾ ਏ ਸੇਵਾ।
ਚਾਹ ਵੀ ਏਹ ਕਾਦ੍ਰੀ ਹੈ ਕਾਹਵੇ ਦਾ ਮੇਵਾ।
ਪਾ ਪਾ ਕੇ ਪੱਤੀਆਂ ਨੂੰ ਦੇਵਣ ਉਬਾਲੇ।
ਅੰਦਰ ਪੈ ਜਾਵਣ ਪਏ ਨਾੜਾਂ ਨੂੰ ਛਾਲੇ।
ਦਿਲ ਵੀ ਪਏ ਧੜਕਨ ਏਹ ਪਏ ਗਏ ਪਵਾੜੇ।
ਬਚੇ ਤੇ ਬੁਢੇ ਕੀਹ ਤਗੜੇ ਤੇ ਮਾੜੇ।
ਸੜ ਗਏ ਨੇ ਸੀਨੇ ਤੇ ਸੜੀਆਂ ਨੇ ਨਾੜਾਂ।
ਉਲਟੇ ਹੀ ਹੋ ਗਏ ਨੇ 'ਕਿਰਤੀ' ਉਹ ਸੁਪਨੇ।

# ਹੁਕਮ ਰਜ਼ਾਈਂ ਚਲਨਾ

ਸ੍ਰੀ ਰਾਮ ਜੀ ਗਏ ਬਨਬਾਸੀਂ, ਕਰੀ ਨਾ ਹੁਕਮ ਅਦੂਲੀ।
ਸ੍ਰੀ ਕ੍ਰਿਸ਼ਨ ਦੀ ਕੁਲ ਮੁਕਾਈ, ਨਹੀਂ ਸੀ ਬਾਤ ਮਮੂਲੀ।
ਹਰੀ ਚੰਦ ਰਾਜੇ ਅਤੇ ਰਾਣੀ ਨੇ, ਕਠਨ ਘਾਲਨਾ ਘੂਲੀ।
ਨਲ ਰਾਜੇ ਤੋਂ ਵਿਛੜ ਦਮਯੰਤੀ, ਬਿਨ ਪਿਰ ਖਾਕੀਂ ਰੂਲੀ।
ਸ੍ਰੀ ਕਲਗੀਧਰ ਧਰਮ ਖਾਤਰੇ, ਆਪਣੀ ਜਿੰਦੜੀ ਹੂਲੀ।
ਬਚਿਆਂ ਛਡ ਕੇ ਐਸ਼ ਰਾਜ ਦੇ, ਅਧਰਮੋਂ ਮੌਤ ਕਬੂਲੀ।
ਸਿੰਘਣੀਆਂ ਟੋਟੇ ਝੋਲੀ ਪਵਾਏ, ਜ਼ਿੰਦਗੀ ਸਮਝ ਫਜ਼ੂਲੀ।
ਅਖਾਂ ਸਾਹਵੇਂ ਹਾਰ ਪੁਰਾਏ, ਜੋ ਜੋ ਬੋਟੀ ਕੂਲੀ।
ਹੁਕਮ ਰਜ਼ਾ ਵਿਚ ਰਹੇ ਬਿਨ ਬੰਦੇ, ਹੋਏ ਨਾ ਕੁਝ ਵਸੂਲੀ।
ਆਪਣਿਆਂ ਤੋਂ ਰਬ ਜੀ ਇੰਜ ਕਰਾਵਣ, ਅਸੀਂ ਕੇਹੜੇ ਬਾਗ ਦੀ ਮੂਲੀ।

ਤਬਾ

ਕਦੇ ਦੁਖ ਆ ਬਣੇ ਵਛੋੜਿਆਂ ਦਾ,
ਇਕ ਮਿੰਟ ਹੋਵੇ ਭਾਵੇਂ ਸਾਲ ਹੋਵੇ।
ਕਦੇ ਦੁਖ ਆ ਬਣੇ ਬੇਕਾਰੀਆਂ ਦਾ,
ਹੋਵੇ ਧਨੀ ਤਾਂ ਝਟ ਕੰਗਾਲ ਹੋਵੇ।
ਕਦੇ ਦੁਖ ਬਣਦਾ ਆ ਕੇ ਮੌਤ ਵਾਲਾ,
ਭਾਵੇਂ ਬਿਰਧ ਹੋਵੇ ਭਾਵੇਂ ਬਾਲ ਹੋਵੇ।
ਕਦੇ ਦੁਖ ਬਣਦੇ ਵਡੇ ਝਗੜਿਆਂ ਦੇ,
ਬੰਦਾ ਦੁਖੀ ਡਾਢਾ ਵਾਲ ਵਾਲ ਹੋਵੇ।
ਸਿਰ ਤੇ ਹਥ ਸਮਰਥ ਜੇ ਗੁਰੂ ਰਖੇ,
ਹੁਕਮ ਮੰਨਣੇ ਦੀ ਸਿਧੀ ਚਾਲ ਹੋਵੇ।
ਤਦੋਂ ਪੁਜ ਜਾਏ ਮੰਡੀ ਮੁਕਤ ਅੰਦਰ,
ਵਾਂਗਰ ਲਾਲ ਦੇ ਫੇਰ ਸੰਭਾਲ ਹੋਵੇ।

ਲਾਲ ਸਿੰਘ ਭਰਾਤਾ 'ਕਿਰਤੀ'

* ਬਾਰਾਂ ਮਾਹ *

# ਬਿਰਹੋਂ ਦੀਆਂ ਲਾਟਾਂ

ਦਹ ਦਿਸ ਛਤਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ ॥
ਸੇਜ ਇਕੇਲੀ ਨੀਦ ਨਹੁ ਨੈਨਹ ਪਿਰੁ ਪਰਦੇਸਿ ਸਿਧਾਇਓ ॥
(ਗੁਰਬਾਣੀ)

## ਪਤੀ ਵਿਛੋੜਾ ਕੁੰਡਲੀਏ

ਚੇਤਰ ਚਿੰਤਾ ਲਾਗ ਰਹੀ ਆ ਮਿਲ ਮੇਰੇ ਪੀਯ,
ਹਾਥ ਜੋੜ ਬੇਨਤੀ ਕਰਤ ਬਰਾਗਨ ਤੀਯ।
ਕਰਤ ਬਰਾਗਨ ਤੀਯ ਪੀਆ ਕਬ ਗਲੇ ਲਗਾਵੇ,
ਤਨ ਮਨ ਸੰਧੇ ਰੋਗ ਹੀਯੇ ਕੇ ਸੋਗ ਮਟਾਵੇ।
ਕਹੁੰ 'ਕਿਰਤੀ' ਕਿਸ ਜਾਇ ਸੂਕ ਰਿਹੋ ਮਨ ਕੋ ਖੇਤਰ,
ਚਿੰਤਾ ਰਹੀ ਜਲਾਇ ਮਾਂਹ ਜਬ ਚੜ੍ਹਿਓ ਚੇਤਰ।

ਵਿਸਾਖ ਵਿਛੋੜਾ ਪੈ ਗਿਆ ਹੇ ਮੇਰੇ ਕਰਤਾਰ,
ਰੁਦਨ ਕਰਾਂ ਦਿਨ ਰਾਤ ਮੈਂ ਮਿਲਸੀ ਕਦੋਂ ਭਤਾਰ।
ਮਿਲਸੀ ਕਦੋਂ ਭਤਾਰ ਚਿਤ ਕੀ ਆਸ਼ਾ ਏਹੀ,
ਮਨ ਕੇ ਸੁਣ ਕਰ ਦੂਖ ਧੀਰ ਦਾਸੀ ਕੋ ਦੇਹੀ।
ਪੀਆ ਪੀਆ ਰਹੀ ਕੂਕ ਚਿਤ ਮੇਂ ਮੂਰਤ ਰਾਖ,
'ਕਿਰਤੀ' ਕਿਵੇਂ ਬਤਾਵਸਾਂ ਹਿਜਰ ਦਾ ਮਾਂਹ ਵਸਾਖ।

ਜੇਠ ਜਵਾਨੀ ਚੜ੍ਹ ਪਈ ਉਤਵਲ ਚੜ੍ਹੀ ਦੁਪਹਿਰ,
ਜ਼ਾਲਮ ਧੂਪ ਵਿਜੋਗ ਦੀ ਟਿਕਣ ਨਾ ਮੇਰੇ ਪੈਰ।
ਟਿਕਣ ਨਾ ਮੇਰੇ ਪੈਰ ਆਸਰਾ ਹੋਰ ਨਾ ਕੋਈ,
ਤੜਪ ਤੜਪ ਦਿਨ ਰਾਤ ਪਲਕ ਮੇਂ ਪਲ ਪਲ ਰੋਈ।
ਊਪਰ ਫਿਰੇ ਅਕਾਸ਼ ਘੂੰਮਤੀ ਧਰਤੀ ਹੇਠ,
'ਕਿਰਤੀ' ਬਿਰਤੀ ਟਿਕੇ ਨਾ ਜਦੋਂ ਦਾ ਚੜ੍ਹਿਆ ਜੇਠ।

ਹਾੜ ਹਿਜਰ ਦੀ ਅਗਨ ਸੇ ਤਨ ਮਨ ਹੈ ਜਲ ਜਾਤ,
ਦਰਸ ਬਿਨਾਂ ਏਹ ਤਰਸਦੇ ਨੈਣ ਮੇਰੇ ਦਿਨ ਰਾਤ।
ਨੈਣ ਮੇਰੇ ਦਿਨ ਰਾਤ ਝਾਕਦੇ ਓਰ ਤੁਮਾਰੀ,
ਕੋਈ ਨਾ ਪੁਛੇ ਵਾਤ ਹੋਈ ਹੁਣ ਬਹੁਤ ਲਚਾਰੀ।
ਜਿਧਰ ਕਰਾਂ ਧਿਆਨ ਦੁਖਾਂ ਦੇ ਹੈਨ ਪਹਾੜ,
'ਕਿਰਤੀ' ਕਿਵੇਂ ਗੁਜ਼ਾਰਸਾਂ ਇਹ ਹੜ੍ਹ ਦਾ ਹਾੜ।

ਸਾਵਨ ਸਾਗਰ ਭਰ ਗਿਓ ਛਮ ਛਮ ਆਂਸੂ ਪੈਨ,
ਮੂਰਖ ਨੈਨ ਬੇ ਮੁਰਸ਼ਦੇ ਪਲਕ ਨਾ ਲੈਂਦੇ ਚੈਨ।
ਪਲਕ ਨਾ ਲੈਂਦੇ ਚੈਨ ਕਰਤ ਹੈਂ ਗਿਰੀਆ ਜ਼ਾਰੀ,
ਅਧਕ ਰਹੀ ਸਮਝਾਏ ਪੇਸ਼ ਨਾ ਜਾਤ ਹਮਾਰੀ।
ਤਰਿਪਤ ਨਾ ਹੋਵਨ ਮੂਲ ਦਰਸ ਜਦ ਤੀਕ ਨਾ ਪਾਵਨ,
ਚਾਤਰਿਕ ਸਮ ਬਿਲਲਾਤ ਜਦੋਂ ਦਾ ਚੜਿਆ ਸਾਵਣ।

ਭਾਦੋਂ ਭੈੜੀ ਪ੍ਰੀਤ ਨੇ ਜੀਤ ਲਿਆ ਮਨ ਮੋਰ,
ਘਨ ਹਰ ਬੀਜਲ ਦੇਖ ਕੇ ਕਰਤ ਬਿਚਾਰੋ ਸ਼ੋਰ।
ਕਰਤ ਬਚਾਰੋ ਸ਼ੋਰ ਪ੍ਰੀਤ ਦੀ ਰੀਤ ਅਜੇਹੀ,
ਬਿਨ ਸਾਜਨ ਕੀ ਦੀਦ ਸੁਖ ਸੁਪਨੇ ਨਾ ਲੇਹੀ।
'ਕਿਰਤੀ' ਕੋਈ ਨਾ ਸੁਣੇ ਪੁਕਾਰ ਸਮਝ ਨਹੀਂ ਕਿਸੇ ਅਗਾਦੋਂ,
ਹੋ ਬਾਵਲ ਮਤ ਹੀਨ ਹਿਜਰ ਦਾ ਚੜਿਆ ਭਾਦੋਂ।

ਅਸੂੰ ਆਸਾ ਅਧਕ ਹੈ ਆਸਾ ਬੀਚ ਪ੍ਰਾਨ,
ਨਹੀਂ ਤੋ ਐਸੇ ਦੁਖ ਮੇਂ ਤਾਤ ਕਾਲ ਚਲ ਜਾਨ।
ਤਾਤ ਕਾਲ ਚਲ ਜਾਨ ਜੀਵਣਾ ਮੁਸ਼ਕਲ ਭਾਰੀ,
ਬਿਰਹੋਂ ਸਾਗਰ ਬੀਚ ਰੁੜੇ ਪਈ ਲੋਥ ਵਿਚਾਰੀ।
ਮੈਂ ਪਾਪਣ ਮਤ ਹੀਨ ਜਾਏ ਦੁਖ ਕਿਸ ਨੂੰ ਦਸੂੰ,
'ਕਿਰਤੀ' ਹੋਈ ਹੈਰਾਨ ਨਹੀਂ ਏਹ ਬੀਤੇ ਅਸੂੰ।

ਕਤਕ ਕਿਸਮਤ ਜਿਨਾਂ ਦੀ ਆਵਨ ਬਾਂਕੇ ਮੀਤ,
ਹਸ ਹਸ ਰੋਜ਼ ਗੁਜਾਰਤੇ ਰੋਸ ਨਾ ਰਖਤੇ ਚੀਤ।
ਰੋਸ ਨਾ ਰਖਤੇ ਚੀਤ ਦੂਖ ਸਭ ਭੂਖ ਗਵਾਵੇਂ,
ਜਗਤ ਤਪਤ ਮਿਟ ਜਾਤ ਦਸੋਂ ਦਿਸ ਸੂਖ ਹੋ ਜਾਵੇ।
ਮੈਂ ਪਾਪਨ ਰਹੀ ਕੂਕ ਜ਼ੁਬਾ ਦਾ ਖੋਇਆ ਵਕਤ,
ਜਰਾ ਜਤਨ ਨਹੀਂ ਹੋਗ ਬੀਤ ਜਬ ਜਾਸੀ ਕਤਕ।

ਮਘਰ ਮਾਹ ਸਿਆਲ ਹੈ ਪਾਲੇ ਹੋ ਗਏ ਜ਼ੋਰ,
ਹਸ ਹਸ ਖੁਸ਼ੀ ਮਨਾਂਦੀਆਂ ਜਿਨਕੀ ਖਸਮਾਂ ਲੋਰ।
ਜਿਨ ਕੀ ਖਸਮਾਂ ਲੋਰ ਅਨਕ ਬਿਧ ਕਰਤ ਸ਼ਿੰਗਾਰਾ,
ਇਕ ਮੈਂ ਪਾਪਨ ਦਾ ਜੀਆ ਕਾਂਪਤਾ ਜੀਕਨ ਪਾਰਾ।
ਰਹੀ ਦਿਲੇ ਕੇ ਬੀਚ ਹੋਈ ਨਾ ਪੂਰੀ ਸਧਰ,
ਕਿਵ 'ਕਰਤੀ' ਹੋ ਪਾਰ ਦੁਖਾਂ ਦਾ ਸਾਗਰ ਮਘਰ।

ਪੋਹ ਮੋਹ ਦੇ ਪਾਲਿਆਂ ਕੀਤਾ ਚਕਨਾ ਚੂਰ,
ਹਿਜਰ ਖਿਜ਼ਾਂ ਨੇ ਝਾੜਿਆ ਰਿਹਾ ਨਾ ਹੁਣ ਤੇ ਬੂਰ।
ਰਿਹਾ ਨਾ ਹੁਣ ਤੇ ਬੂਰ ਬਿਰਛ ਸਮ ਸ਼ਾਖਾ ਸੁਕੀ,
ਹੋਇਓ ਮਨ ਕਠੋਰ ਮਿਲਨ ਦੀ ਆਸਾ ਮੁਕੀ।
ਏਸ ਵਿਛੋੜੇ ਰੂਪ ਕਸਾਈ ਛਡੀ ਕੋਹ,
'ਕਿਰਤੀ' ਬਿਨ ਭਤਾਰ ਕਿਵੇਂ ਮਾਹ ਬੀਤੇ ਪੋਹ।

ਮਾਘ ਮਾਂਗ ਸੰਧੂਰ ਦੀ ਮਨ ਮੇਰੇ ਨਹ ਭਾਤ,
ਦਰਪਨ ਤੋਂ ਦੁਸ਼ਮਨ ਬਨਾ ਰੁਦਨ ਕਰਤ ਦਿਖਿਆਤ।
ਰੁਦਨ ਕਰਤ ਦਿਖਿਆਤ ਨੈਨ ਸਮ ਜਿਸ ਦਮ ਵੇਖਾਂ,
ਚਕਵੀ ਸਮ ਬਿਲਲਾਤ ਅਜਬ ਏਹ ਕਰਮਨ ਰੇਖਾ।
ਕਹੁ 'ਕਿਰਤੀ' ਕੀਹ ਜੀਨ ਜਿਸੇ ਸਦ ਪ੍ਰੀਤਮ ਤਾਂਗ,
ਤਾਂਗ ਸਾਂਗ ਦੀ ਕਾਂਗ ਨਾਂਗ ਵਤ ਦੀਸੇ ਮਾਂਗ।

ਫਾਗਨ ਫੂਕਾਂ ਕਪੜੇ ਤਨ ਨੂੰ ਲਾਵਾਂ ਆਗ,
ਬਾਰਾਂ ਮਾਹ ਗੁਜ਼ਾਰਿਆ ਦੁਖ ਮੁਸੀਬਤ ਝਾਗ।
ਦੁਖ ਮੁਸੀਬਤ ਝਾਗ ਰਹੀ ਦਿਨ ਰਾਤੀ ਰੁੜ੍ਹਦੀ,
ਤਨ ਮਨ ਘਤਾ ਫੂਕ ਪਤ ਜਿਉਂ ਸੜ ਗਈ ਗੁੜ੍ਹਦੀ।
ਇਸ ਪਿੰਜਰ ਦੇ ਹਾਡ ਏਸ ਸਮ ਕਦ ਤਕ ਤਗਨ,
ਜੇ 'ਕਿਰਤੀ' ਗਿਓ ਬੀਤ ਏਸ ਆਸਾ ਵਿਚ ਫਗਨ।

———

ਬਾਰਾਂ ਮਾਹ

# ਬਿਰਹੋਂ ਦੀ ਅੱਗ

ਚੜ੍ਹਦੇ ਚੇਤਰ ਰੀ ਸਖੀ ਪੀਆ ਗਏ ਪਰਦੇਸ।
ਹਾਰ ਸ਼ਿੰਗਾਰ ਉਤਾਰ ਕੇ ਕੀਆ ਬਿਰਾਗਨ ਵੇਸ।

ਸਖੀ ਚੜ੍ਹਿਆ ਮਹੀਨਾ ਚੇਤ ਰਾਮ ਕੀ ਨੇਤ ਕਹੂੰ ਕਿਸ ਭੇਤ
ਸੇਜ ਮੇਰੀ ਖਾਲੀ। ਕਿਆ ਕੀਆ ਪੀਆ ਤੈਂ ਚਿਨਗ ਅਚਾਨਕ ਬਾਲੀ।

ਸਭ ਸਖੀਆਂ ਕਰਨ ਸ਼ੰਗਾਰ ਪੈਰ ਪਬਧਾਰ ਪਹਿਣ ਗਲ ਹਾਰ
ਸੇਜ ਪੈ ਜਾਵਣ। ਮੈਂ ਦੇਖਾਂ ਦਿਨ ਤੇ ਰੈਨ ਪੀਆ ਕਤ ਆਵਣ।

ਕੋਈ ਐਸੀ ਹੋ ਤਦਬੀਰ ਪੇਟ ਕੋ ਚੀਰ ਤਜੂੰ ਸਰੀਰ
ਹਾਏ ਮਰ ਜਾਵਾਂ। ਜੇ ਐਸੀ ਕਰਨੀ ਪੀਆ ਲਈਆਂ ਕਿਉਂ ਲਾਵਾਂ।

———

ਚੜ੍ਹੇ ਵਸਾਖ ਵਸਾਲ ਦਾ ਵਸਾਹ ਪਿਆ ਵਿਚ ਖੇਹ।
ਹਿਜਰ ਵਿਛੋੜੇ ਸਾੜ ਕੇ ਖਾਲੀ ਕੀਤੀ ਦੇਹ।

ਸਖੀ ਚੜ੍ਹਿਆ ਆਣ ਵਸਾਖ ਕਹੂੰ ਕਿਸ ਆਖ ਪੀਆ ਬਿਨ ਰਾਖ
ਮਥ ਤੇ ਲਾਵਾਂ। ਤਜ ਪ੍ਰੀਤ ਨਗਰ ਕੀ ਜੋਗਨ ਵੇਸ ਬਣਾਵਾਂ।
ਸਭ ਸਖੀਆਂ ਰਲ ਮਿਲ ਜਾਣ ਕੰਤ ਗਲ ਲਾਣ ਹੋਣ ਕੁਰਬਾਨ
ਪਹਿਣ ਗਲ ਮਾਲਾ। ਅਰ ਬਾਕੀ ਜ਼ੁਲਫ ਖਲਾਰ ਕਾਨ ਮੇਂ ਵਾਲਾ।
ਨਾ ਸਹੀ ਜੁਦਾਈ ਜਾਏ ਜਾਨ ਘਬਰਾਏ ਮਰਾਂ ਕੁਝ ਖਾਏ
ਨਹੀਂ ਦੁਖ ਪਾਵਾਂ। ਜੇ ਐਸੀ ਕਰਨੀ ਪੀਆ।

----

ਜੇਠ ਜਵਾਨੀ ਸਾੜਦੀ ਜਿਉਂ ਦੁਪਹਿਰੇ ਘਾਮ।
ਦੂਜੇ ਹਿਜਰ ਲਤਾੜੀਆਂ ਵਿਛੜੀ ਬਾਂਕੇ ਸ਼ਾਮ।

ਚੜ੍ਹ ਪਿਆ ਮਹੀਨਾ ਜੇਠ ਗਲੇ ਵਿਚ ਕੇਸ ਨਹੀਂ ਕੁਝ ਠੇਠ ਫਿਰਾਂ
ਬਿਲਲਾਂਦੀ। ਏਹ ਗਾਤ ਦੁਖਾਂ ਦਾ ਰੂਪ ਜਾਨ ਘਬਰਾਂਦੀ।
ਇਕ ਸਾੜੇ ਤਤੀ ਲੋ ਜਵਾਨੀ ਦੋ ਤੀਸਰੇ ਮੋਹ ਕਰਮ ਕੋ ਰੋਵਾਂ।
ਮੈਂ ਬੈਠੀ ਨਦੀ ਫਰਾਕ ਮੁਖੜਾ ਧੋਵਾਂ।
ਇਕ ਹਸ ਹਸ ਕਰਨ ਕਲੋਲ ਮਿਠੜੇ ਬੋਲ ਪੀਆ ਦੇ ਕੋਲ ਗਲੇ ਵਿਚ
ਬਾਹਵਾਂ। ਜੇ ਐਸੀ ਕਰਨੀ ਪੀਆ।

----

ਹਾੜ ਮਹੀਨੇ ਹੇ ਸਖੀ ਹਾਰ ਗਏ ਏਹ ਨੈਣ।
ਮੋਰਾਂ ਵਾਂਗਰ ਪੀਆ ਬਿਨ ਪਲਕ ਨਾ ਲੈਂਦੇ ਚੈਣ।

ਸਖੀ ਚੜ੍ਹਿਆ ਮਹੀਨਾ ਹਾੜ ਕਪੜੇ ਪਾੜ ਦਿਆਂ ਮੈਂ ਸਾੜ
ਅਗਨ ਮੇਂ ਪਾਵਾਂ। ਏਹ ਕਰਕੇ ਹਾਰ ਸ਼ਿੰਗਾਰ ਕਿਸੇ ਦਿਖਲਾਵਾਂ।
ਜੋ ਪੀਆ ਬਿਨਾਂ ਸ਼ਿੰਗਾਰ ਕਰਾਂ ਗਵਾਰ ਹੋਵਾਂ ਦੁਖਿਆਰ ਹਾਏ ਮਰ ਜਾਵਾਂ।
ਕਿਉਂ ਪੀਆ ਪਿਆਰੇ ਬਾਝ ਕਪੜੇ ਪਾਵਾਂ।

ਬਖਸ਼ ਪੀਆ ਤਕਸੀਰ ਮਾਰ ਨਾ ਤੀਰ ਜਿਗਰ ਨਾ ਚੀਰ ਵਾਸਤੇ
ਪਾਵਾਂ। ਜੇ ਐਸੀ ਕਰਨੀ ਪੀਆ।

----

ਚੜ੍ਹਦੇ ਸਾਵਨ ਰੀ ਸਖੀ ਚੜ੍ਹਨ ਘਟਾਂ ਘਨਘੋਰ।
ਪੈਰਾਂ ਵਲੋਂ ਵੇਖ ਕੇ ਰੋਵਾਂ ਵਾਂਗਰ ਮੋਰ।

ਚੜ੍ਹ ਪਿਆ ਮਹੀਨਾ ਸੌਣ ਸੁਣੇ ਦੁਖ ਕੌਣ ਬਦਲ ਸਭ ਭੌਣ ਛਹਿਬਰਾਂ
ਲਾਂਦੇ। ਕੋਈ ਕਰਮਾਂ ਵਾਲੇ ਬੈਠ ਘਰੀਂ ਸੁਖ ਪਾਂਦੇ।
ਇਕ ਛਮ ਛਮ ਬੂੰਦਾਂ ਪੈਣ ਟਪਕਦੇ ਨੈਣ ਕਰਨ ਨਾ ਚੈਣ ਰਾਤ ਦਿਨ
ਰੋਂਦੇ। ਮੈਂ ਡਾਢੀ ਪਈ ਲਚਾਰ ਪਲਕ ਨਹੀਂ ਸੌਂਦੇ।
ਏਹ ਬਾਦਲ ਬੜਾ ਕੰਬਖਤ ਮਥੇ ਦੇ ਬਖਤ ਗਮਾਂ ਦੇ ਤਖਤ ਬੈਠ ਗਮ
ਖਾਵਾਂ। ਜੇ ਐਸੀ ਕਰਨੀ ਪੀਆ।

----

ਜਿਸ ਦਮ ਚੜ੍ਹਿਆ ਹੇ ਸਖੀ ਭਾਦੋਂ ਛੇਵਾਂ ਮਾਸ।
ਮਾਸ ਗਮਾਂ ਨੇ ਖਾ ਲਿਆ ਪੰਛੀ ਭਇਆ ਉਦਾਸ।

ਹੁਣ ਚੜ੍ਹਿਆ ਭਾਦੋਂ ਮਾਸ ਪੀਆ ਨਹੀਂ ਪਾਸ ਸਖਣੀ ਲਾਸ਼ ਭੌਰ ਬਿਨ
ਬੋਲੇ। ਏਹ ਜਿੰਦ ਨਿਮਾਣੀ ਪਈ ਵਿਸ ਨੂੰ ਘੋਲੇ।
ਕੁਝ ਕਰੇ ਪੀਆ ਨਾ ਤਰਸ ਸਗੋਂ ਦੁਖ ਸਰਸ ਤਖਤ ਤੋਂ ਫਰਸ਼ ਡਿਗੀ
ਦਿਲ ਸੜਿਆ। ਮੈਂ ਲੋਟ ਪੋਟ ਹੋ ਰਹੀ ਕਿਸੇ ਨਹੀਂ ਫੜਿਆ।
ਬਿਨ ਪੀਆ ਛਾਮ ਦੁਖ ਰੂਪ ਖੂਨ ਗਈ ਚੂਪ ਗਿਆ ਬਲ ਰੂਪ ਕਿਸੇ ਨਾ
ਭਾਵਾਂ। ਜੇ ਐਸੀ ਕਰਨੀ ਪੀਆ।

----

ਅਸੂੰ ਵਸੂੰ ਕਿਸ ਤਰਾਂ ਨਾ ਪਹਿਨਣ ਨਾ ਖਾਨ।
ਸਭ ਜਗ ਸੁਖੀਆ ਵਸਦਾ ਮੇਰੇ ਦੁਖੀ ਪ੍ਰਾਨ।

ਸਖੀ ਚੜ੍ਹਿਆ ਅਸਵਜ ਮਾਹ ਪ੍ਰੀਤ ਦੀ ਭਾਹ ਜਿਗਰ ਗਈ ਖਾ ਦੁਖਾਂ ਮੇਂ
ਪਾਈ। ਮੇਰੀ ਕੋਈ ਨਾ ਸੁਣਦਾ ਜਗ ਵਿਚ ਕੂਕ ਦੁਹਾਈ।

ਮੇਰੇ ਵਾਲ ਰਲੇ ਸੰਗ ਖਾਕ ਭਇਆ ਮਨ ਚਾਕ ਕੋਈ ਨਾ ਸਾਕ ਜਿਸੇ ਦੁਖ ਦਸੂੰ। ਮੈਂ ਰੋ ਰੋ ਕਰਤੀ ਵੈਣ ਨਾ ਗੁਜ਼ਰੇ ਅਸੂੰ।

ਮੈਂ ਹਾਲਤ ਹੋਈ ਸੁਦੈਨ, ਪੀਆ ਬਿਨ ਨੈਨ,ਨਾ ਦੇਂਦੇ ਸੈਨ ਰਾਤ ਦਿਨ ਗਾਵਾਂ। ਜੇ ਐਸੀ...........

----

ਕਤਕ ਕਰਮਾਂ ਵਾਲੀਆਂ ਕਤ, ਕਤ, ਭਰੇ ਭੰਡਾਰ।
ਰਾਤ ਬਿਤਾਈ ਸੇਜ ਸੁਖ ਮਿਲਤੀ ਬਾਂਹ ਪਸਾਰ।

ਬਿਨ ਕੰਤ ਕਤੋਂ ਨਾ ਭਾਵੇ ਜਾਨ ਜਲ ਜਾਵੇ ਮਰਾਂ ਨਿਤ ਹਾਵੇ ਸੇਜ ਪਰ ਕੱਲੀ। ਮੇਰੀ ਜਿੰਦ ਨਿਮਾਨੀ ਨਿਕਲ ਵਜੂਦੋਂ ਚੱਲੀ।
ਇਕ ਲਾਵਨ ਅਤਰ ਗੁਲਾਲ ਭਿੰਨੜੇ ਵਾਲ ਜ਼ੁਲਫ ਦਾ ਜਾਲ ਕਿਸਤਰਾਂ ਲਾਵਨ। ਮਿਲ ਪੀਆ ਪਿਆਰੀ ਤੀਆ ਬੈਠ ਸੁਖ ਪਾਵਨ।
ਨਹੀਂ ਮਿਲੇ ਦਿਲੇ ਕੋ ਧੀਰ ਬਿਰਹੋਂ ਕੇ ਤੀਰ ਕਰਤ ਹੈਂ ਪੀਰ ਪਈ ਜਰ ਜਾਵਾਂ। ਜੇ ਐਸੀ.....

-----

ਮਘਰ ਮੰਗਾਂ ਮੌਤ ਮੈਂ ਮੌਤ ਨਾ ਮਿਲਦੀ ਦਾਮ।
ਦੁਖੀਏ ਸੇਤੀ ਠੀਕ ਹੈ ਕਿਆ ਮੌਤ ਕਾ ਕਾਮ।

ਹੁਣ ਚੜ੍ਹਿਆ ਮਘਰ ਮਾਸ ਬੋਲੀਆਂ ਸਾਸ ਮਾਰਦੀ ਲਾਖ ਜਾਨ ਜਲ ਜਾਵੇ। ਇਕ ਪੀਆ ਬਿਨਾ ਏਹ ਤੀਆ ਦੁਖਾਂ ਨੂੰ ਪਾਵੇ।
ਸਭ ਸਖੀਆਂ ਬਾਗੀਂ ਜਾਨ ਚੂਪ ਕਰ ਪਾਨ ਮਹਿੰਦੀਆਂ ਲਾਣ ਸੈਰ ਕੋ ਜਾਵਨ। ਉਹ ਆਪਣੇ ਪ੍ਰੀਤਮ ਸੰਗ ਬੈਠ ਸੁਖ ਪਾਵਨ।
ਕੀਹ ਕੀਆ ਪੀਆ ਤਹਿੰ ਘਾਤ ਨਾ ਲੀਨੀ ਵਾਤ ਰਹੀ ਬਿਲਲਾਤ ਦਰਸ ਤਰਸਾਵਾਂ। ਜੇ ਐਸੀ........

----

ਪੋਹ ਮੋਹ ਕੋਹ ਸੁਟੀਆਂ ਉਤ ਵਲ ਪਾਲੇ ਪੈਣ।
ਹਿਜਰ ਵਿਛੋੜੇ ਸਾੜੀਆਂ ਟਿਕਨ ਨਾ ਪਾਪੀ ਨੈਣ।
ਚੜ੍ਹ ਪਿਆ ਮਹੀਨਾ ਪੋਹ ਰਹੀ ਮੈਂ ਰੋ ਮਾਰੀਆਂ ਮੋਹ ਪੀਆ ਕੋਈ ਮੇਲੇ।
ਮੇਰਾ ਤਨ ਮਨ ਡੋਲੇ ਪਿਆ ਪੱਤਰ ਜਿਓਂ ਕੇਲੇ।
ਹੁਣ ਪਾਲੇ ਜ਼ੋਰੀਂ ਪੈਣ ਨਾ ਗੁਜ਼ਰੇ ਰੈਣ ਠਾਰਦੀ ਐਹਨ ਪੀਆ ਬਿਨ
ਮਰਦੀ। ਮੈਂ ਪੜੀ ਸੇਜ ਇਕ ਪਾਸ ਹਿਜਰ ਸੇ ਠਰਦੀ।
ਇਕ ਦਮ ਦਾ ਇਕ ਇਕ ਸਾਲ ਵਖਤ ਦੇ ਹਾਲ ਕਦੀ ਮੈਂ ਫਾਲ
ਐਸੀਆਂ ਪਾਵਾਂ। ਜੇ ਐਸੀ...........

---

ਮਾਘ ਸਾਂਗ ਦੀ ਕਾਂਗ ਨੇ ਦਿਤਾ ਮੈਨੂੰ ਰੋਹੜ।
ਰਾਤ ਦਿਨੇ ਇਸ ਮੌਤ ਨੂੰ ਯਾਦ ਕਰਾਂ ਹਥ ਜੋੜ।
ਸਖੀ ਚੜਿਆ ਮਹੀਨਾ ਮਾਘ ਹਿਜਰ ਦੀ ਕਾਂਗ ਮਾਰਦੀ ਸਾਂਗ ਬੜੀ
ਦੁਖਿਆਰੀ।ਇਹ ਕਿਤ ਵਲ ਟੁਰ ਗਈ ਮੌਤ ਨਾ ਆਵੇ ਵਾਰੀ।
ਇਕ ਪਾਲੇ ਪੈਂਦੇ ਜ਼ੋਰ ਮੈਂ ਕਮਜ਼ੋਰ ਪੀਆ ਨੂੰ ਟੋਰ ਕਰਮ ਨੂੰ ਰੋਵਾਂ।
ਸੁਖ ਦੀ ਪਲ ਵੀ ਨੀਂਦ ਰਾਤ ਨਾ ਸੋਵਾਂ।
ਮੈਂ ਅਤ ਹੋਈ ਦਿਲਗੀਰ ਬੁਰੀ ਤਕਦੀਰ ਮਾਰਨਾਂਤੀਰ ਬੈਠ ਪਛਤਾਵਾਂ।
ਜੇ ਐਸੀ............

---

ਚੜਦੇ ਫਾਗਨ ਨੀ ਸਖੀ ਬੈਠੀ ਭਾਗ ਪਛਾਣ।
ਭਾਗ ਬਿਨਾਂ ਕਿਛ ਮਿਲੇ ਨਾ ਆਖੇ ਕੁਲ ਜਹਾਨ।
ਹੁਣ ਚੜਿਆ ਮਹੀਨਾ ਫਾਗ ਮਥੇ ਦੇ ਭਾਗ ਕਰਾਂ ਵੈਰਾਗ ਪੇਸ਼ ਨਾਜਾਵੇ।
ਮੈਂ ਪਾਪਨ ਅਤ ਕੁਲੀਨ ਮੌਤ ਨਾ ਆਵੇ।
ਏਹ ਬੀਤ ਗਿਆ ਹੈ ਸਾਲ ਪਾਂਵਦੀ ਫਾਲ ਕਰਾਂ ਮੈਂ ਭਾਲ ਮਾਹੀ ਨਾ
ਆਵੇ। ਏਹ ਬੁਰੀ ਹਿਜਰ ਦੀ ਸਾਂਗ ਮਰਾਂ ਨਿਤ ਹਾਵੇ।
ਹੁਣ ਬਹੁੜ ਮੇਰਿਆ ਪੀਆ ਤੜਪਤਾ ਜੀਆ ਪਾਪ ਜੋ ਕੀਆ ਖੜੀ
ਬਖਸ਼ਾਵਾਂ। ਜੇ ਐਸੀ ਕਰਨੀ ਪੀਆ ਲਈਆਂ ਕਿਉਂ ਲਾਵਾਂ।

## ਮੈਨੂੰ ਸ਼ਰਾਬ ਤੋਂ ਕਿਉਂ ਘ੍ਰਿਣਾ ਹੈ ?

ਪੁਰਾਤਨ ਗ੍ਰੰਥਾਂ ਵਿਚ ਪੜ੍ਹ ਸੁਣ ਕੇ ਵੀ ਕਈ ਵਾਰ ਏਸ ਤੋਂ ਘ੍ਰਿਣਾ ਹੁੰਦੀ ਏ। ਪਰ ਮੇਰੇ ਮਨ ਤੇ ਅਖਾਂ ਨਾਲ ਵੇਖੀਆਂ ਗਲਾਂ ਦਾ ਬਹੁਤਾ ਅਸਰ ਹੋਇਆ ਹੈ। ਜਿਹਾ ਕਿ ਬੜੇ ਬੜੇ ਚੰਗੇ ਸਿਆਣੇ ਆਪਣੇ ਕਸਬ ਵਿਚ ਪੂਰੇ ਕਾਰੀਗਰ ਜਿਨ੍ਹਾਂ ਦੇ ਕਸਬ ਦੀਆਂ ਧੁੰਮਾਂ ਪਈਆਂ ਹੋਣ, ਲੋਕ ਉਸਤਾਦ ਮੰਨਦੇ ਹੋਣ ਤੇ ਵਡੇ ਵਡੇ ਘਰਾਂ ਦੇ ਰਿਸ਼ਤੇ ਮਿਲਦੇ ਹੋਣ, ਵਡੀਆਂ ਦਾਤਾਂ ਲੈਕੇ ਹਾਜ਼ਰ ਹੋਣ, ਪਰੀਆਂ ਜਹੀਆਂ ਇਸਤ੍ਰੀਆਂ ਘਰ ਹੋਣ, ਲਾਲਾਂ ਜਹੇ ਪੁਤ੍ਰ ਹੋਣ, ਵਡੇ ਪ੍ਰਵਾਰ ਹੋਣ, ਸਾਕਾਂ ਅੰਗਾਂ ਵਿਚ ਮਾਨ ਪ੍ਰਾਪਤ ਹੋਵੇ। ਗਲ ਕੀਹ ਦੁਨੀਆਂ ਦੇ ਸਾਰੇ ਸੁਖਾਂ ਦੇ ਮਾਲਕ ਹੋਣ, ਸੁਰਗਾਂ ਸਮਾਨ ਘਰਾਂ ਵਿਚ ਰਹਿਣ ਵਾਲੇ ਕਿਸੇ ਕਰਮਾਂ ਦੇ ਗੇੜ ਵਿਚ ਆ ਕੇ ਕਿਸੇ ਭੈੜੀ ਸੰਗਤ ਵਿਚ ਫਸਕੇ ਏਸ ਸ਼ਰਾਬ ਪਾਪਨ ਦੇ ਚਸਕੇ ਵਿਚ ਪੈ ਜਾਣ। ਦੇਖਦਿਆਂ ਦੇਖਦਿਆਂ ਇਕ ਛਟਾਂਕੀ ਪੀਣ ਵਾਲੇ ਬੋਤਲਾਂ ਦੇ ਪਿਆਕ ਬਣ ਗਏ। ਚਾਰ ਯਾਰੀਆਂ ਦੀਆਂ ਘੁਮਨ ਘੇਰੀਆਂ ਵਿਚ ਪੈ ਗਏ।

ਦਾਦੇ ਪੜਦਾਦੇ ਦੀ ਕਮਾਈ ਬਰਬਾਦ ਕਰ ਬੈਠੇ। ਉਸਤਾਦ ਅਖਵਾਣ ਵਾਲੇ ਉਲੂ ਦੇ ਚਰਖੇ ਬਣਾਕੇ ਲੋਕਾਂ ਨੇ ਅਜਿਹੇ ਭਵਾਏ ਜੋ ਦਰ ਦਰ ਦੇ ਧਕੇ ਤੇ ਮੇਹਣੇ ਝਲਣ ਵਾਲੇ ਬਣ ਗਏ। ਲਾਲਾਂ ਜਿਹਾ ਪਰਵਾਰ ਕੌਡੀਆਂ ਦੇ ਭਾ ਵਿਕਣ ਲਗਾ। ਇਸਤ੍ਰੀ ਰਾਣੀ ਤੋਂ ਗੋਲੀ ਬਣ ਗਈ। ਦੇਸ ਵਾਸਤੇ, ਕੌਮ ਵਾਸਤੇ, ਸਮਾਜ ਵਾਸਤੇ ਦੁਖਾਂ ਦਾ ਕਾਰਨ ਬਣ ਗਏ। ਅਣਖ ਤੇ ਸ਼ਾਨ ਗਈ। ਨਿਰੇ ਦੁਖੀ ਆਪ ਨਹੀਂ ਹੋਏ ਸਗੋਂ ਸਾਕ ਅੰਗ ਗਲੀ ਗਵਾਂਢ ਸਭਨਾਂ ਨੂੰ ਪਰੇਸ਼ਾਨ ਕਰਕੇ ਦੁਖੀ ਕਰਦੇ ਹਨ। ਕੋਈ ਕੋਲ ਨਹੀਂ ਖਲੋਂਦਾ। ਜਿਧਰ ਜਾਣ ਧਕੇ ਫਿਟਕਾਰਾਂ ਪੈਂਦੀਆਂ ਹਨ। ਮੈਨੂੰ ਏਸ ਤੋਂ ਘ੍ਰਿਣਾ ਹੋਈ ਹੈ ਤੇ ਨਾਲੇ ਸੋਚਦਾ ਹਾਂ ਕਿ ਐਡੀ ਬਦਬੂਦਾਰ ਕੌੜੀ ਤੇ ਅਕਲ ਮਾਰ ਦੇਣ ਵਾਲੀ ਚੀਜ਼ ਤੇ ਪੈਸੇ ਖਰਚ ਕੇ ਅਕਲ ਨਾਲ ਦੁਸ਼ਮਨੀ ਕਰਨ ਦੀ ਕੀਹ ਲੋੜ ਹੈ। ਵਾਹਿਗੁਰੂ ਏਸ ਡੈਣ ਤੋਂ ਬਚਾਈ ਰਖੇ।

# ਕੋਕ ਸ਼ਾਸਤਰ

ਅਜ ਪੁਰਾਣੀ ਕੋਈ ਗਲ ਲਿਖਣੀ ਏਸ ਲਈ ਚੰਗੀ ਨਹੀਂ ਜੋ ਜ਼ਮਾਨੇ ਦੇ ਅਨੁਸਾਰ ਜੀਆਂ ਦੇ ਸੁਭਾ ਬਦਲਦੇ ਰਹਿੰਦੇ ਹਨ। ਏਸ ਵਾਸਤੇ ਨਵੀਂ ਦੁਨੀਆਂ ਪੁਰਾਣੀਆਂ ਗਲਾਂ ਸੁਨਣ ਤੇ ਸਮਝਣ ਤੋਂ ਘਿਰਨਾ ਕਰਦੀ ਹੈ, ਲੋੜ ਅਜ ਸੀ ਪੁਰਾਣੇ ਕੋਕ ਸ਼ਾਸ਼ਤ੍ਰ ਦੀ ਥਾਂ ਨਵਾਂ ਕੋਕ ਸ਼ਾਸ਼ਤ੍ਰ ਲਿਖਿਆ ਜਾਏ, ਜਦੋਂ ਪੁਰਾਣਾ ਕੋਕ ਸ਼ਾਸ਼ਤ੍ਰ ਸੀ ਓਹ ਸਮਾਂ ਬੜਾ ਗੰਭੀਰ ਤੇ ਠੰਡਾ ਸੀ, ਜਦੋਂ ਚਾਹ (ਤਤੀ ਲਸੀ) ਦੀ ਥਾਂ ਠੰਡੀ ਪਕੀ ਜਾਂ ਕਚੀ ਲਸੀ ਪੀਣ ਨੂੰ, ਡਾਲਡੇ ਦੀ ਥਾਂ ਸ਼ੁਧ ਪਵਿਤ੍ਰ ਘਿਓ ਤੇ ਮਖਨ ਖਾਣ ਨੂੰ, ਮਿਲਾਂ ਦੀ ਥਾਂ ਚਕੀ ਦਾ ਆਟਾ ਬਿਨਾਂ ਕਿਸੇ ਰਦੀ ਮਿਲਾਵਟ ਦੇ ਮਿਲਦਾ ਸੀ, ਜੀਵਾਂ ਦੇ ਵਿਹਾਰ ਸ਼ੁਧ ਸਨ, ਅਹਾਰ ਸ਼ੁਧ ਸੀ ਤੇ ਵਿਚਾਰ ਤੇ ਅਚਾਰ ਭੀ ਸ਼ੁਧ ਸੀ, ਓਸ ਵੇਲੇ ਜਦੋਂ ੨੫ ਸਾਲ ਤਕ ਬ੍ਰਹਮ ਚਰਯ ਹੋ ਸਕਦਾ ਸੀ, ਕੋਈ ਨਵਾਂ ਜੋੜਾ ਇਸਤ੍ਰੀ ਪੁਰਸ਼ ਗ੍ਰਿਹਸਤ ਧਾਰਨ ਕਰਨ ਵੇਲੇ ਲੋੜ ਸਮਝਦਾ ਸੀ ਤੇ ਓਹ ਕੋਕ ਸ਼ਾਸਤਰ ਦੇ ਅਨੁਸਾਰ ਗ੍ਰਿਹਸਤੀ ਬਣੇ ਤੇ ਜੀਵਨ ਸੁਖ ਦਾ ਗੁਜ਼ਾਰ ਸਕੇ, ਤੇ ਉਸ ਦੀ ਸੰਤਾਨ ਦੇਸ਼ ਸੇਵਕ ਤੇ ਧਰਮੀ ਹੋ ਸਕੇ। ਅੱਜ ਓਹ ਗਲਾਂ ਆਖਣ ਵਿਚ ਆ ਸਕਦੀਆਂ ਹਨ ਪਰ ਮੰਨਣਾ ਬੜਾ ਮੁਸ਼ਕਲ ਹੋ ਗਿਆ ਹੈ। ਏਸ ਵਾਸਤੇ ਲੋੜ ਹੈ ਸਮੇਂ ਅਨੁਸਾਰ ਸਮੇਂ ਦੇ ਨਾਲ ਹੀ ਚਲਣ ਦੀ। ਹੁਣ ਵੇਖਣਾ ਏਹ ਹੈ ਕਿ ਸਮੇਂ ਨਾਲ ਚਲਿਆ ਕਿਸ ਤਰਾਂ ਜਾਏ ? ਜਦ ਕਿ ਸਮਾਂ ਬਹੁਤ ਡਰਾਉਣਾ ਤੇ ਭਿਆਨਕ ਜਿਹਾ ਹੈ। ਗੁਰਬਾਣੀ ਨੇ ਏਸ ਤਰਾਂ ਦਸਿਆ ਹੈ-

ਕਲ ਆਈ ਕੁਤੇ ਮੂੰਹੀ ਖਾਜ ਹੋਇਆ ਮੁਰਦਾਰ ॥

ਜਦ ਕਿ ਸੁਭਾਵ ਕੁਤੇ ਵਰਗੇ ਖਾਜ ਵਿਚ ਚੰਗੇ ਮੰਦੇ ਦੀ ਪਛਾਣ ਹੀ ਨਹੀਂ ਰਹੀ। ਏਸ ਵੇਲੇ—

ਇਸਤ੍ਰੀ ਪੁਰਸ਼ੇ ਦਾਮ ਹਿਤ ਭਾਵੇਂ ਜਾਏ ਕਥਾਂਊ ਆਈ

ਅਰਥਾਤ ਇਸਤ੍ਰੀ ਪੁਰਸ਼ ਦਾ ਕੋਈ ਅੰਦਰੂਨੀ ਪਿਆਰ ਨਹੀਂ ਰਿਹਾ, ਸਗੋਂ ਮਾਇਆ ਦਾ ਪਿਆਰ ਹੈ। ਏਸ ਤੇ ਵੀ ਟੀਕਾ ਟਿਪਣੀ ਕਰਨੀ ਏਸ ਵੇਲੇ ਬਿਰਥਾ ਹੈ, ਮੰਤਵ ਕੇਵਲ ਗ੍ਰਿਹਸਤ ਵਿਚ ਪ੍ਰਵੇਸ਼ ਹੋਣ ਵਾਲੇ ਜੋੜੇ ਵਾਸਤੇ ਕੁਝ ਜ਼ਰੂਰੀ ਗਲਾਂ ਲਿਖਣ ਦਾ ਹੈ, ਭਾਵੇਂ ਅਜ ਦਾ ਨੌਜਵਾਨ ਇਸਤ੍ਰੀ ਮ਼ਰਦ ਬੜਾ ਆਲਮ ਤੇ ਚਤਰ ਸਿਆਣਾ ਹੋਣ ਦੇ ਭੁਲੇਖੇ ਵਿਚ, ਆਪਣੇ ਆਪ ਨੂੰ ਬੜਾ ਕੁਝ ਹੀ ਨਹੀਂ, ਸਗੋਂ ਪੂਰਨ ਸਿਆਣਾ ਸਮਝਦਾ ਹੈ, ਪਰ ਹੈ ਏਸ ਦੇ ਉਲਟ ਜਿਸ ਤਰਾਂ ਗੁਰਬਾਣੀ ਨੇ ਕਿਹਾ ਹੈ:-

ਪੜਿਆ ਮੂਰਖ ਆਖੀਐ ਜਿਸ ਲਬੁ ਲੋਭੁ ਅਹੰਕਾਰ ॥

ਪੜ੍ਹਿਆ ਵੀ ਮੂਰਖ ਹੋ ਸਕਦਾ ਹੈ, ਏਸੇ ਵਾਸਤੇ ਹੀ ਅਜ ਹਰ ਘਰ ਵਿਚ ਕਲਾ ਲੜਾਈ ਪਈ ਰਹਿੰਦੀ ਹੈ ਕਿਉਂਕਿ ਇਸਤ੍ਰੀ ਪੁਰਸ਼ ਪੜ੍ਹੇ ਤੇ ਹਨ, ਪਰ ਜਾਣੂ ਨਹੀਂ ਓਸ ਆਦਰਸ਼ ਤੋਂ ਜੋ ਪੜ੍ਹਨਾ ਸੀ, ਲੋੜ ਸੀ ਪੜ੍ਹਨ ਦੀ ਕਿਸੇ ਜੀਵਨ ਵਾਲੇ ਕੋਲੋਂ, ਪਰ ਪੜ੍ਹਿਆ ਜਾਂਦਾ ਹੈ, ਨਾਵਲਾਂ ਅਖਬਾਰਾਂ ਤੇ ਸਿਨਮੇ ਕੋਲੋਂ, ਜਿਥੇ ਇਕ ਤਰਾਂ ਦੀ ਪੜ੍ਹਾਈ ਨਹੀਂ ਰਹਿੰਦੀ, ਸਗੋਂ ਪਲਕ ਪਲਕ ਮਨ ਹੋਰ ਦੇ ਹੁਕਮ ਅਨੁਸਾਰ, ਕੋਈ ਖਿਆਲ ਚੰਗਾ ਪਕੀ ਤਰਾਂ ਨਹੀਂ ਟਿਕ ਸਕਦਾ ਤੇ ਹਰ ਘੜੀ ਨਵਾਂ ਖਿਆਲ ਬਦਲਣ ਕਰਕੇ ਸੁਭਾਵ ਕੁਝ ਚਿਰਚੜੇ ਜਹੇ ਬਣਦੇ ਜਾਂਦੇ ਨੇ। ਉਪਰੋਕਤ ਥਾਂਵਾਂ ਤੋਂ ਜੇਕਰ ਕਦੇ ਕੋਈ ਗਲ ਚੰਗੀ ਵੀ ਮਿਲ ਜਾਏ ਤਾਂ ਭੀ ਉਹ ਛੇਤੀ ਹੀ ਭੁਲ ਜਾਂਦੀ ਹੈ ਤੇ ਫੇਰ ਚਾਰ ਯਾਰੀ ਜਾਂ ਆਲੇ ਦੁਵਾਲੇ ਦੀ ਵਾਯੂ ਮੰਡਲ ਵਿਚ ਕੁਝ ਦਾ ਕੁਝ ਬਣ ਜਾਂਦਾ ਹੈ। ਏਹੋ ਹੀ ਸਾਰੇ ਦੁਖਾਂ ਦਾ ਕਾਰਨ ਹੈ। ਕਿਹਾ ਚੰਗਾ ਹੋਵੇ ਜੇਕਰ ਥੋੜਾ ਜਿਹਾ ਭੀ ਏਸ ਪਾਸੇ ਧਿਆਨ ਦਿਤਾ ਜਾਵੇ ਤੇ ਦੋਵੇਂ ਇਸਤ੍ਰੀ ਮਰਦ ਆਪਣੇ ਫਰਜ਼ ਦੀ ਪਹਿਚਾਨ ਕਰ ਸਕਣ।

ਪਰ ਅਜ ਕਲ ਵਿਵਾਹ ਦੀਆਂ ਸ਼ਰਤਾਂ ਹੀ ਕੁਝ ਹੋਰ ਦਸੀਆਂ ਤੇ ਸੁਣੀਆਂ ਜਾਂਦੀਆਂ ਹਨ। ਲੋੜ ਹੈ ਇਕ ਦੂਜੇ ਦੇ ਸੁਭਾਵਾਂ ਨੂੰ ਮਿਲਾਣ ਦੀ। ਤੁਲਸੀ ਦਾਸ ਜੀ ਨੇ ਠੀਕ ਕਿਹਾ ਹੈ

ਆਸ਼ਾ ਇਸ਼ਟ ਉਪਾਸ਼ਣਾ ਖਾਣ ਪਾਣ ਪਹਿਰਾਣ।
ਤੁਲਸੀ ਜਬ ਯੇ ਖਟ, ਮਿਲੇ ਪੂਰਨ ਮਿਲਿਆ ਜਾਣ।

ਸਭ ਤੋਂ ਪਹਿਲਾਂ ਮਿਲਾਪ ਵਿਚ ਇਹਨਾਂ ਚੀਜ਼ਾਂ ਦੇ ਮਿਲਾਪ ਦੀ ਲੋੜ ਹੈ। ਜਿਨ੍ਹਾਂ ਨੂੰ ਇਹ ਛੀ ਲਛਣ ਮਿਲ ਜਾਣ, ਉਹ ਹੀ ਸਭ ਤੋਂ ਵਡੇ ਸੁਖੀ ਹੋ ਸਕਦੇ ਹਨ। ਪਰ ਮੂਰਖ ਇਕ ਦੂਸਰੇ ਨੂੰ ਵਸੀ ਕਰਨ ਦੇ ਯਤਨ ਕਰਦੇ ਹਨ ਤੇ ਭਾਂਤ ਭਾਂਤ ਦੇ ਪਖੰਡੀ ਲੋਕਾਂ ਕੋਲੋਂ ਜਾਦੂ ਟੂਣੇ ਤਵੀਤ ਆਦਿ ਕਰਾ ਕੇ ਏਹ ਚਾਹੁੰਦੇ ਹਨ ਜੋ ਮਰਦ ਇਸਤ੍ਰੀ ਦਾ ਜਾਂ ਇਸਤ੍ਰੀ ਮਰਦ ਦੇ ਵਸ ਹੋਵੇ ਪਰ ਵਸ ਕਰਨ ਦਾ ਚੰਗਾ ਯਤਨ ਨਹੀਂ ਕੀਤਾ ਜਾਂਦਾ, ਵਸ ਹੋਣਾ ਹੈ ਪਿਆਰ ਨਾਲ, ਪਰ ਅੰਦਰ ਦੋਵਾਂ ਦੇ ਪਿਆਰ ਨਹੀਂ,ਕੇਵਲ ਦੁਨਿਆਵੀ ਖਾਹਸ਼ਾਂ ਦਾ ਸੰਬੰਧ ਹੈ।

ਜਦ ਕਿ ਕਾਮ ਚੇਸ਼ਟਾ ਏਨੀ ਵਧ ਗਈ ਹੈ ਕਿ ਹਰ ਵਕਤ ਹਰ ਘੜੀ ਪਲ ਗੰਦੇ ਗੀਤ ਤੇ ਫੈਸ਼ਨ ਨੇ ਓਹ ਸਮਾਂ ਬਣਾ ਦਿਤਾ ਹੈ ਜੋ ਕਲਿਜੁਗ ਨੂੰ ਮਿਲਨ ਵੇਲੇ ਸਤਿਗੁਰੂ ਨਾਨਕ ਦੇਵ ਜੀ ਨੂੰ ਕਲਿਜੁਗ ਨੇ ਆਪਣਾ ਰੂਪ ਵਖਾਇਆ ਸੀ। ਵੇਖਣਾ ਹੋਵੇ ਤਾਂ ਪੜ੍ਹੋ ਜਨਮਸਾਖੀ ਵਿਚ ਸਾਖੀ ਕਲਿਜੁਗ ਵਾਲੀ, ਇਕ ਗਲ ਅਚੰਭਾ ਏਹੋ ਹੈ ਜੋ ਇਸਤ੍ਰੀ ਪੁਰਸ਼ ਮੰਗਦੇ ਤਾਂ ਹਨ ਇਕ ਦੂਜੇ ਤੋਂ ਸੁਖ ਪਰ ਦੇਂਦੇ ਹਨ ਦੁਖ।

ਫਰੀਦਾ ਲੋੜੇ ਦਾਖ ਬਿਜਉਰੀਆਂ ਕਿਕਰਿ ਬੀਜੈ ਜਟ ॥
ਹੰਢੈ ਉਨ ਕਤਾਇੰਦਾ ਪੈਹਦਾ ਲੋੜੈ ਪਟੁ ॥



